# ਵਰਿਆਮ

ਜੂਨ ੧੯੯੧

## ਗੁਰੂ ਅਰਜਣੁ ਸਚੁ ਸਿਰਜਣਹਾਰਾ

ਅਲਖ ਨਿਰੰਜਨੁ ਆਖੀਐ, ਅਕਲ ਅਜੋਨਿ ਅਕਾਲ ਅਪਾਰਾ
ਰਵਿ ਸਸਿ ਜੋਤਿ ਉਦੋਤ ਲੰਘਿ ਪਰਮ ਜੋਤਿ ਪਰਮੇਸਰੁ ਪਿਆਰਾ ।
ਜਗਮਗ ਜੋਤਿ ਨਿਰੰਤਰੀ ਜਗਜੀਵਨੰ ਜਗ ਜੈ ਜੈ ਕਾਰਾ
ਨਮਸਕਾਰ ਸੰਸਾਰ ਵਿਚਿ, ਆਦਿ ਪੁਰਖ ਆਦੇਸੁ ਉਧਾਰਾ ।
ਚਾਰਿ ਵਰਨ ਛਿਅ ਦਰਸਨਾ ਗੁਰਮੁਖਿ ਮਾਰਗਿ ਸਚੁ ਆਚਾਰਾ ।
ਨਾਮੁ ਦਾਨੁ ਇਸਨਾਨੁ ਦਿੜਿ ਗੁਰਮੁਖਿ ਭਾਇ ਭਗਤ ਨਿਸਤਾਰਾ ।
ਗੁਰੂ ਅਰਜਣੁ ਸਚੁ ਸਿਰਜਣਹਾਰਾ

— ਸਤੇ ਬਲਵੰਡ ਕੀ ਵਾਰ

Sri Satguru Jagjit Singh Ji eLibrary NamdhariElibrary@gmail.com

Manufacturers of :
Solvent Extraction Plant
and Cattle Feed Plant Accessories

**Matharu Engineering Works**

Sultanpur Road,
Near Charbatti Chowk,
KAPURTHALA.
P.O. Box No. 64,
Phone : 2027
Partner-S. Swaran Singh Matharu



ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ
ਲਕੜੀ ਦੇ ਤਸੱਲੀ ਬਖ਼ਸ਼ ਕੰਮ ਵਾਸਤੇ
ਦਰਸ਼ਨ ਦਿਓ

**ਬਚਨ ਸਿੰਘ ਐਂਡ ਸਨਜ਼**

ਨਿਊ ਟਿੰਬਰ ਮਾਰਕਿਟ,
ਅਕਿਹਰੀ ਪੁਲੀ, ਜਲੰਧਰ ।



ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



**ਗੁਰਦਿਆਲ ਸਿੰਘ ਐਂਡ ਸਨਜ਼**

ਫਗਵਾੜਾ ਗੇਟ, ਜਲੰਧਰ ।
ਫੋਨ : 59869



*ਅਪਣੀ ਕਿਰਪਾ ਧਾਰੀ*
*ਤਿਨਿ ਸਗਲੀ ਬਾਤ ਸਵਾਰੀ*

Specialists in : 'A' Class Decoration for
Marriages Parties & Govt. Functions

**Namdhari Tent House**

53, Hamidia Road Near Alpana Talkies,
BHOPAL (M.P.)



TRADE **OSTER KNIT** MARK

Top in Fashion Craze Knit

Manufacturers :
Gents Pullovers, Ladies Cardigon in
Pure Wool and Summer Garments
in Acryl Fabrics

**UDEY KNITWEARS**

Street No. 3, Jammu Colony,
LUDHIANA-3.
Hello : Off. 36349, 36338, Resi. 32449
Grams : "Udey Knitwears"



ਡੱਬਲ ਬੈਡੱ, ਸੋਫਾ ਸੈਟ, ਡਾਈਨਿੰਗ ਸੈਟ, ਗੋਲ ਮੇਜ਼
ਅਤੇ ਹੋਰ ਫਰਨੀਚਰ ਦੇ ਸਮਾਨ ਵਾਸਤੇ
ਦਰਸ਼ਨ ਦਿਓ

**ਸੂਰਤ ਸਿੰਘ ਐਂਡ ਸਨਜ਼**

ਸਾਹਮਣੇ ਗੁਰੂ ਰਵੀਦਾਸ ਸਕੂਲ,
ਕਿਸ਼ਨਪੁਰਾ, ਜਲੰਧਰ-੧੪੪੦੦੪.





Sri Satguru Jagjit Singh Ji eLibrary NamdhariElibrary@gmail.com

# ਵਰਿਆਮ

ਜੂਨ—੧੯੯੧ ਜਿਲਦ—੧੯ ਅੰਕ—੮

ਤ ਤ ਕ ਰਾ



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਖਤਰ ਨੰਬਰ ੩-੨-੭੭- ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛੱਪੇ ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

## ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੪.੦੦ ਰੁਪਏ |
| ਸਾਲਾਨਾ ਚੰਦਾ | ੪੦.੦੦ ,, |
| ਤਿੰਨ ਸਾਲ ਵਾਸਤੇ | ੧੦੦.੦੦ ,, |
| ਚਾਰ ਸਾਲ ਵਾਸਤੇ | ੧੨੦.੦੦ ,, |
| ਪੰਜ ਸਾਲ ਵਾਸਤੇ | ੧੫੦.੦੦ ,, |
| ਉਮਰ ਭਰ ਵਾਸਤੇ | ੩੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੩੦੦.੦੦ |


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ : ਦਫਤਰ : ੫੭੪੫੬, ੫੮੨੪੪ ਪੀ.ਪੀ.
ਘਰ : ੫੬੨੮੯


ਸੰਪਾਦਕੀ

# ਮੁੜ ਓਹੋ ਗਲ

ਗਲ ਲੋੜ ਤੋਂ ਵਧ ਵਾਰ ਹੋ ਗਈ ਹੈ। ਵੱਡੇ ਵੱਡੇ ਅਦਾਰਿਆਂ ਵਾਲੇ ਵੀ ਅਪੀਲਾਂ ਕਰਦੇ ਰਹਿੰਦੇ ਹਨ ਪਰ ਬਾਰ ਬਾਰ ਗਲ ਕਰਣ ਤੇ ਸਾਨੂੰ ਸੰਗ ਆਉਂਦੀ ਹੈ। ਅਸੀਂ ਬਿਲਕੁਲ ਚਰਚਾ ਨਹੀਂ ਕਰਨਾ ਚਾਹੁੰਦੇ ਪਰ ਕਈ ਵਾਰ ਸਚ ਸੁੱਚੇ ਸੁਹਿਰਦ ਮਿਤਰ ਵੀ ਵਰਿਆਮ ਦੇ ਪੰਨੇ ਘਟ ਹੋਣ ਜਾਂ ਤਸਵੀਰਾਂ ਠੀਕ ਨਾ ਛਪਣ ਜਾਂ ਦਿਖ ਵਧੀਆ ਨਾ ਹੋਣ ਦਾ ਗਿਲਾ ਕਰ ਹੀ ਦਿੰਦੇ ਹਨ।ਅਸੀਂ ਸੁਆਗਤ ਕਰਦੇ ਹਾਂ।

ਵਰਿਆਮ ਦੀਆਂ ਕੁਝ ਆਪਣੀਆਂ ਸੀਮਾਵਾਂ ਅਤੇ ਮਜਬੂਰੀਆਂ ਹਨ। ਅਸੀਂ ਇਕ ਰਾਮਕਾਰ ਦੇ ਅੰਦਰ ਹੀ ਵਿਚਰਨਾ ਹੈ। ਵਰਿਆਮ ਇਕ ਵਿਉਪਾਰਕ ਪਰਚਾ ਨਹੀਂ ਹੈ। ਇਸ ਵਿਚ ਛਪਣ ਵਾਲੀ ਸਾਮਗਰੀ ਵੀ ਵਿਉਪਾਰਕ ਕਿਸਮ ਦੀ ਨਹੀਂ ਹੋ ਸਕਦੀ। ਬਾਰ ਬਾਰ ਕੀਤੀਆਂ ਅਪੀਲਾਂ ਤੋਂ ਹੁਣ ਇਸ ਗਲ ਦਾ ਕੋਈ ਲੁਕਾਅ ਤਾਂ ਰਿਹਾ ਨਹੀਂ ਕਿ ਅਸੀਂ ਸਦਾ ਹੀ ਮਾਇਆ ਦੀ ਥੁੜ ਦੇ ਗੰਭੀਰ ਸ਼ਿਕਾਰ ਰਹੇ ਹਾਂ। ਸਾਰੀਆਂ ਕਮਜ਼ੋਰੀਆਂ ਦੀ ਅਸਲ ਜੜ ਇਹ ਹੀ ਹੈ। ਇਸ ਮਾਮਲੇ ਵਿਚ ਕੋਈ ਅਣਹੋਣੀਆਂ ਗਲਾਂ ਵੀ ਵਾਪਰੀਆਂ ਹਨ। ਮੰਦੇ ਪਾਸੇ ਵੀ ਤੇ ਚੰਗੇ ਵੀ। ਕਈਆਂ ਦੋਸਤਾਂ ਨੇ ਵਾਹਵਾ ਕਿਰਪਾ ਕੀਤੀ ਹੈ। ਜੇ ਵਰਿਆਮ ਦੀ ਜਾਨ ਨਹੀਂ ਨਿਕਲੀ ਤਾਂ ਇਹ ਉਹਨਾਂ ਦੋਸਤਾਂ ਪਿਆਰਿਆਂ ਦਾ ਪਿਆਰ ਹੈ ਜਿਹਨਾਂ ਨੇ ਇਸ ਨੂੰ ਅੰਦਰੋ ਆਸਰਾ ਵੀ ਦਿਤਾ ਹੈ ਅਤੇ ਕਦੀ ਗਿਲਾ ਵੀ ਨਹੀਂ ਕੀਤਾ। ਇਸ ਮਾਮਲੇ ਵਿਚ ਉਹੀ 'ਰਾਮਕਾਰ' ਸਾਨੂੰ ਜ਼ਿਆਦਾ ਮੂੰਹ ਖੋਲਣ ਤੋਂ ਵਰਜਦੀ ਹੈ। ਸਬਰ ਸੰਤੋਖ ਸਾਡੀ ਮਜਬੂਰੀ ਹੈ, ਸ਼ੌਕ ਨਹੀਂ। ਗੁੱਸਾ ਪੀਣ ਦੀ ਆਦਤ ਬਣ ਗਈ ਹੈ ਇਹ ਹੀ ਕਮਜ਼ੋਰੀ ਅਤੇ ਸ਼ਕਤੀ ਹੈ। ਕਦੇ ਸਮੇਂ ਨੇ ਆਗਿਆ ਦਿਤੀ ਤਾਂ ਖੁਲ ਕੇ ਅਰਜ਼ਾਂ ਕਰਾਂਗੇ ਅਜੇ ਤਾਂ ਬਸ ਇਹ ਹੀ ਬਿਨਤੀ ਹੈ ਕਿ ਜਦੋਂ ਮਹਿੰਗਾਈ ਦੇ ਉਪਗ੍ਰਹਿ ਨੇ ਸਭ ਹਦਾਂ ਪਾਰ ਕਰੀ ਹੀ ਜਾਣੀਆਂ ਹਨ, ਜਦੋਂ ਦੇਸ਼ ਸਮਾਜ ਦੀਆਂ ਪ੍ਰਸਥਿਤਿਆਂ ਨੀਵੇਂ ਤੋਂ ਨੀਵੇਂ ਪਧਰ ਤੇ ਵੀ ਨਹੀਂ ਟਿਕਣੀਆਂ ਤਾਂ ਤੁਸੀਂ ਬਰਦਾਸ਼ਤ ਕਰ ਲਿਆ ਕਰੋ। ਦੇਖ ਕੇ ਅਣਡਿਠ ਕਰ ਛੱਡਿਆ ਕਰੋ।

ਸਾਡੇ ਸੁਹਿਰਦ ਮਿਤਰਾਂ, ਲੇਖਕ ਦੋਸਤਾਂ ਅਤੇ ਸ਼ੁਭ ਚਿੰਤਕਾਂ ਦੇ ਪੈਰਾਂ ਤੇ ਸਾਡਾ ਸਿਰ ਸਦਾ ਹੀ ਝੁਕਿਆ ਰਿਹਾ ਹੈ।

—ਜਗਦੀਸ਼ ਸਿਘ



Sri Satguru Jagjit Singh Ji eLibrary NamdhariElibrary@gmail.com

# ਸ੍ਰੀ ਜੈ ਕਿਸ਼ਨ ਸੈਣੀ ਮੇਅਰ ਬਣੇ

ਭਾਵੇਂ ਪੰਜਾਬ ਵਿਚ ਕਿਸੇ ਪ੍ਰਕਾਰ ਦੀਆਂ ਚੋਣਾਂ ਹੋਣੀਆਂ ਦੂਰ ਦੀ ਗਲ ਹੀ ਲਗਦੀ ਰਹੀ ਹੈ ਪਰ ਜਿਵੇਂ ਕਿਵੇਂ ਅਮ੍ਰਿਤਸਰ ਜਲੰਧਰ ਅਤੇ ਲੁਧਿਆਣਾ ਨਗਰ ਨਿਗਮ ਦੀਆਂ ਚੋਣਾਂ ਹੋ ਹੀ ਗਈਆਂ। ਜਲੰਧਰ ਵਿਚ ਪਹਿਲੀ ਵਾਰ ਇਹ ਚੋਣਾਂ ਹੋਈਆਂ ਹਨ। ਜਦੋਂ ਚੋਣ ਨਤੀਜੇ ਨਿਕਲੇ ਤਾਂ ਮਨ ਵਿਚ ਰੀਝ ਜਿਹੀ ਉਠੀ ਕਿ ਜਲੰਧਰ ਦਾ ਪਹਿਲਾ ਮੇਅਰ ਕੋਈ ਭਲਾ ਪੁਰਸ਼ ਬਣੇ ਤਾਂ ਸ਼ਹਿਰ ਦੀ ਹਾਲਤ ਸੌਰ ਜਾਵੇ। ਅਤੇ ਇਸ ਅਹੁਦੇ ਵਾਸਤੇ ਸਭ ਤੋਂ ਯੋਗ ਵਿਅਕਤੀ ਸ੍ਰੀ ਜੈ ਕਿਸ਼ਨ ਸੈਣੀ ਹੀ ਲਗੇ। ਉਹਨਾਂ ਦੇ ਨਗਮ ਮੈਂਬਰ ਚੁਣੇ ਜਾਣ ਤੇ ਵਧਾਈ ਦਾ ਫੋਨ ਕੀਤਾ ਤਾਂ ਕਹਿ ਦਿਤਾ ਕਿ ਅਸੀਂ ਤਾਂ ਤੁਹਾਨੂੰ ਮੇਅਰ ਦੇ ਰੂਪ ਵਿਚ ਕਲਪਿਆ ਹੈ ਅਤੇ ਇਸ ਵਾਸਤੇ ਹੀ ਅਰਦਾਸ ਕਰਦੇ ਹਾਂ।

ਮੇਅਰਾਂ ਦੀ ਚੋਣ ਵਿਚ ਕਈ ਪ੍ਰਕਾਰ ਦੇ ਚਕਰ ਚਲੇ ਅਤੇ ਜਲੰਧਰ ਵਿਚ ਵੀ ਮੇਅਰ ਦੀ ਕੁਰਸੀ ਕਦੀ ਕਿਸੇ ਦੇ ਹੇਠ ਅਤੇ ਕਦੇ ਕਿਸੇ ਥਲੇ ਜਾਂਦੀ ਦਿਸੀ। ਆਇਆ ਰਾਮ ਗਇਆ ਰਾਮ ਅਤੇ ਭਾਰਤ ਦਰਸ਼ਨ ਵਰਗੇ ਡਰਾਮੇ ਵੀ ਹੋਏ ਪਰ ਅੰਤ ਤੇ ਮੇਅਰ ਦੇ ਸਿੰਘਾਸਨ ਤੇ ਸ੍ਰੀ ਜੈ ਕਿਸ਼ਨ ਸੈਣੀ ਸ਼ਸ਼ੋਭਤ ਹੋ ਗਏ ਹਨ।

ਸ੍ਰੀ ਜੈ ਕਿਸ਼ਨ ਜੀ ਨਾਲ ਸਾਡੀ ਸਾਂਝ ਉਦੋਂ ਦੀ ਹੈ ਜਦੋਂ ਉਹਨਾਂ ਤੇ ਰਾਜਨੀਤੀ ਦਾ ਪਰਛਾਵਾਂ ਵੀ ਨਹੀਂ ਸੀ। ਇਹ ਸਾਂਝ ਹਾਕੀ ਦੇ ਮੈਦਾਨ ਦੀ ਹੈ ਕੋਈ ਤੀਹ ਸਾਲ ਪੁਰਾਣੀ। ਰਾਜਨੀਤੀ ਵਿਚ ਉਹ ਅਗੇ ਵਧੇ। ਕਈ ਸਮਾਜੀ ਸੰਸਥਾਵਾਂ ਦੀਆਂ ਅਹੁਦੇਦਾਰੀਆਂ, ਕਮੇਟੀ ਅਤੇ ਇੰਪਰੂਵਮੈਂਟ ਟਰੱਸਟ ਦੀਆਂ ਮੈਂਬਰੀਆਂ ਉਹਨਾਂ ਨੂੰ ਪ੍ਰਾਪਤ ਹੋਈਆਂ। ਸਾਨੂੰ ਖੁਸ਼ੀ ਵੀ ਹੋਈ ਹੈਰਾਨੀ ਵੀ। ਖੁਸ਼ੀ ਅਪਣੇ ਇਕ ਮਿਤਰ ਦੇ ਅਗੇ ਵਧਣ ਦੀ ਅਤੇ ਹੈਰਾਨੀ ਇਸ ਗਲ ਦੀ ਕਿ ਇਸ ਜ਼ਮਾਨੇ ਵਿਚ ਵੀ ਚੰਗੇ ਬੰਦੇ ਕਾਮਯਾਬ ਹੋ ਜਾਂਦੇ ਹਨ।

ਜੈ ਕਿਸ਼ਨ ਜੀ ਕੋਲੋਂ ਕਦੇ ਰਾਜਨੀਤੀ ਜਾਂ ਚਲਾਕੀ ਦੀ ਬੂ ਨਹੀਂ ਆਈ। ਸਦਾ ਖਿੜੇ ਹੋਏ ਫੁਲ ਵਰਗੀ ਮਹਿਕ ਹੀ ਆਈ ਹੈ। ਇਹ ਗਲ ਹੋਰ ਵੀ ਨੇੜਿਓਂ ਵੇਖੀ ਜਦੋਂ ਅਸੀਂ ਇਕਠਿਆਂ ਨੇ ਰੂਸ ਦਾ ਦੌਰਾ ਕੀਤਾ ਅਤੇ ਦੋ ਹਫਤੇ ਅਸੀਂ ਹੋਟਲਾਂ ਵਿਚ ਕਮਰਿਆਂ ਨੂੰ ਸਾਂਝਾ ਕਰਦੇ ਰਹੇ। ਉਸ ਵੇਲੇ ਹੋਰ ਸਾਥੀਆਂ ਦੇ ਮੁਕਾਬਲੇ ਸੈਣੀ ਸਾਹਿਬ ਦੀ ਸ਼ਖਸੀਅਤ ਲਿਸ਼ਕ ਦੇ ਸਾਹਮਣੇ ਆਈ। ਉਹਨਾਂ ਦੀ ਅੰਤਰ ਆਤਮਾ ਦੇ ਦਰਸ਼ਨ ਕੀਤੇ। ਅਸੀਂ ਇਕ ਦੂਜੇ ਨੂੰ ਬਹੁਤ ਸਮਝਿਆ। ਉਹਨਾਂ ਨੇ ਨਿਰਣੇ ਸਚੇ ਤੇ ਸੁਚੇ ਸਨ ਕੋਈ ਦੋਹਰਾਪਨ ਜਾਂ ਦੋਗਲਾਪਨ ਨਹੀਂ ਸੀ। ਉਹਨਾਂ ਦੀ ਸਮਕਾਲੀ ਪ੍ਰਸਥਿਤੀਆਂ ਅਤੇ ਵਿਅਕਤੀਆਂ ਬਾਰੇ ਸੋਚ ਵਿਚ ਵੀ ਪਵਿਤਰਤਾ ਵਰਗਾ ਅਹਿਸਾਸ ਹੋਇਆ। ਉਹ ਸਫਲ ਉਦਯੋਗਪਤੀ ਹਨ ਉਹਣਾਂ ਅਤੇ ਉਹਨਾਂ ਦੇ ਭਰਾਵਾਂ ਅਤੇ ਪਰਿਵਾਰ ਨੇ ਕਾਰੋਬਾਰ ਦੀ ਸਥਾਪਤੀ ਵਿਚ ਜੋ ਜੋ ਕਰੜੀ ਘਾਲਣਾ ਘਾਲੀ ਹੈ ਉਹ ਮਿਸਾਲੀ ਹੈ। ਇਹ ਪਰਿਵਾਰ ਕਾਮਯਾਬੀ ਦੀਆਂ ਸਿਖਰਾਂ ਤੇ ਪਹੁੰਚ ਕੇ ਵੀ ਅਤਿ ਦਾ ਨਿਰਮਾਨ ਅਤੇ ਸੇਵਕ ਪਰਵਿਰਤੀਆਂ ਵਾਲਾ ਹੈ। ਸਿਆਸੀ ਸਰਗਰਮੀਆਂ ਤੋਂ ਇਲਾਵਾ ਸ੍ਰੀ ਸੈਣੀ ਨੇ ਸਮਾਜਕ, ਸਾਂਸਕ੍ਰਿਤਕ ਅਤੇ ਸਭਿਆਚਾਰਕ ਸਰਗਰਮੀਆਂ ਵਿਚ ਵੀ ਦਿਲਚਸਪੀ ਲਈ ਹੈ। ਉਹਨਾਂ ਪੰਜਾਬੀ ਲੇਖਕ ਸਭਾ ਜਲੰਧਰ ਅਤੇ ਹੋਰ ਸੰਸਥਾਵਾਂ ਨੂੰ ਭਰਵਾਂ ਸਹਿਯੋਗ ਦਿਤਾ ਹੈ।

ਉਹਨਾਂ ਦੀ ਇਹ ਮਾਨਯੋਗ ਪ੍ਰਾਪਤੀ ਉਤੇ ਅਸੀਂ ਮਾਨ ਵੀ ਮਹਿਸੂਸ ਕਰਦੇ ਹਾਂ ਅਤੇ ਦੀ ਕਾਮਯਾਬੀ ਲਈ ਅਰਦਾਸ ਵੀ ਕਰਦੇ ਹਾਂ।

—ਜਗਦੀਸ਼ ਸਿੰਘ



ਸ੍ਰੀ ਜੈ ਕਿਸ਼ਨ ਸੈਣੀ (ਸਜਿਓਂ ਦੂਜੇ) ਸੰਪਾਦਕ ਵਰਿਆਮ ਅਤੇ ਹੋਰਾਂ ਨਾਲ ਤਾਸ਼ਕੰਦ ਵਿਚ ਸਵਰਗੀ ਲਾਲ ਬਹਾਦਰ ਸ਼ਾਸਤਰੀ ਜੀ ਦੀ ਯਾਦਗਾਰ ਦੇ ਸਾਹਮਣੇ ਖੜੇ।

Sri Satguru Jagjit Singh Ji eLibrary NamdhariElibrary@gmail.com

# ਸ੍ਰੀ ਜੈ ਕਿਸ਼ਨ ਸੈਣੀ ਮੇਅਰ ਬਣੇ

ਭਾਵੇਂ ਪੰਜਾਬ ਵਿਚ ਕਿਸੇ ਪ੍ਰਕਾਰ ਦੀਆਂ ਚੋਣਾਂ ਹੋਣੀਆਂ ਦੂਰ ਦੀ ਗਲ ਹੀ ਲਗਦੀ ਰਹੀ ਹੈ ਪਰ ਜਿਵੇਂ ਕਿਵੇਂ ਅਮ੍ਰਿਤਸਰ ਜਲੰਧਰ ਅਤੇ ਲੁਧਿਆਣਾ ਨਗਰ ਨਿਗਮ ਦੀਆਂ ਚੋਣਾਂ ਹੋ ਹੀ ਗਈਆਂ। ਜਲੰਧਰ ਵਿਚ ਪਹਿਲੀ ਵਾਰ ਇਹ ਚੋਣਾਂ ਹੋਈਆਂ ਹਨ। ਜਦੋਂ ਚੋਣ ਨਤੀਜੇ ਨਿਕਲੇ ਤਾਂ ਮਨ ਵਿਚ ਰੀਝ ਜਿਹੀ ਉਠੀ ਕਿ ਜਲੰਧਰ ਦਾ ਪਹਿਲਾ ਮੇਅਰ ਕੋਈ ਭਲਾ ਪੁਰਸ਼ ਬਣੇ ਤਾਂ ਸ਼ਹਿਰ ਦੀ ਹਾਲਤ ਸੌਰ ਜਾਵੇ। ਅਤੇ ਇਸ ਅਹੁਦੇ ਵਾਸਤੇ ਸਭ ਤੋਂ ਯੋਗ ਵਿਅਕਤੀ ਸ੍ਰੀ ਜੈ ਕਿਸ਼ਨ ਸੈਣੀ ਹੀ ਲਗੇ। ਉਹਨਾਂ ਦੇ ਨਗਮ ਮੈਂਬਰ ਚੁਣੇ ਜਾਣ ਤੇ ਵਧਾਈ ਦਾ ਫੋਨ ਕੀਤਾ ਤਾਂ ਕਹਿ ਦਿਤਾ ਕਿ ਅਸੀਂ ਤਾਂ ਤੁਹਾਨੂੰ ਮੇਅਰ ਦੇ ਰੂਪ ਵਿਚ ਕਲਪਿਆ ਹੈ ਅਤੇ ਇਸ ਵਾਸਤੇ ਹੀ ਅਰਦਾਸ ਕਰਦੇ ਹਾਂ।

ਮੇਅਰਾਂ ਦੀ ਚੋਣ ਵਿਚ ਕਈ ਪ੍ਰਕਾਰ ਦੇ ਚਕਰ ਚਲੇ ਅਤੇ ਜਲੰਧਰ ਵਿਚ ਵੀ ਮੇਅਰ ਦੀ ਕੁਰਸੀ ਕਦੀ ਕਿਸੇ ਦੇ ਹੇਠ ਅਤੇ ਕਦੇ ਕਿਸੇ ਥਲੇ ਜਾਂਦੀ ਦਿਸੀ। ਆਇਆ ਰਾਮ ਗਇਆ ਰਾਮ ਅਤੇ ਭਾਰਤ ਦਰਸ਼ਨ ਵਰਗੇ ਡਰਾਮੇ ਵੀ ਹੋਏ ਪਰ ਅੰਤ ਤੇ ਮੇਅਰ ਦੇ ਸਿੰਘਾਸਨ ਤੇ ਸ੍ਰੀ ਜੈ ਕਿਸ਼ਨ ਸੈਣੀ ਸ਼ਸ਼ੋਭਤ ਹੋ ਗਏ ਹਨ।

ਸ੍ਰੀ ਜੈ ਕਿਸ਼ਨ ਜੀ ਨਾਲ ਸਾਡੀ ਸਾਂਝ ਉਦੋਂ ਦੀ ਹੈ ਜਦੋਂ ਉਹਨਾਂ ਤੇ ਰਾਜਨੀਤੀ ਦਾ ਪਰਛਾਵਾਂ ਵੀ ਨਹੀਂ ਸੀ। ਇਹ ਸਾਂਝ ਹਾਕੀ ਦੇ ਮੈਦਾਨ ਦੀ ਹੈ ਕੋਈ ਤੀਹ ਸਾਲ ਪੁਰਾਣੀ। ਰਾਜਨੀਤੀ ਵਿਚ ਉਹ ਅਗੇ ਵਧੇ। ਕਈ ਸਮਾਜੀ ਸੰਸਥਾਵਾਂ ਦੀਆਂ ਅਹੁਦੇਦਾਰੀਆਂ, ਕਮੇਟੀ ਅਤੇ ਇੰਪਰੂਵਮੈਂਟ ਟਰੱਸਟ ਦੀਆਂ ਮੈਂਬਰੀਆਂ ਉਹਨਾਂ ਨੂੰ ਪ੍ਰਾਪਤ ਹੋਈਆਂ। ਸਾਨੂੰ ਖੁਸ਼ੀ ਵੀ ਹੋਈ ਹੈਰਾਨੀ ਵੀ। ਖੁਸ਼ੀ ਅਪਣੇ ਇਕ ਮਿਤਰ ਦੇ ਅਗੇ ਵਧਣ ਦੀ ਅਤੇ ਹੈਰਾਨੀ ਇਸ ਗਲ ਦੀ ਕਿ ਇਸ ਜ਼ਮਾਨੇ ਵਿਚ ਵੀ ਚੰਗੇ ਬੰਦੇ ਕਾਮਯਾਬ ਹੋ ਜਾਂਦੇ ਹਨ।

ਜੈ ਕਿਸ਼ਨ ਜੀ ਕੋਲੋਂ ਕਦੇ ਰਾਜਨੀਤੀ ਜਾਂ ਚਲਾਕੀ ਦੀ ਬੂ ਨਹੀਂ ਆਈ। ਸਦਾ ਖਿੜੇ ਹੋਏ ਫੁਲ ਵਰਗੀ ਮਹਿਕ ਹੀ ਆਈ ਹੈ। ਇਹ ਗਲ ਹੋਰ ਵੀ ਨੇੜਿਓਂ ਵੇਖੀ ਜਦੋਂ ਅਸੀਂ ਇਕਠਿਆਂ ਨੇ ਰੂਸ ਦਾ ਦੌਰਾ ਕੀਤਾ ਅਤੇ ਦੋ ਹਫਤੇ ਅਸੀਂ ਹੋਟਲਾਂ ਵਿਚ ਕਮਰਿਆਂ ਨੂੰ ਸਾਂਝਾ ਕਰਦੇ ਰਹੇ। ਉਸ ਵੇਲੇ ਹੋਰ ਸਾਥੀਆਂ ਦੇ ਮੁਕਾਬਲੇ ਸੈਣੀ ਸਾਹਿਬ ਦੀ ਸ਼ਖਸੀਅਤ ਲਿਸ਼ਕ ਦੇ ਸਾਹਮਣੇ ਆਈ। ਉਹਨਾਂ ਦੀ ਅੰਤਰ ਆਤਮਾ ਦੇ ਦਰਸ਼ਨ ਕੀਤੇ। ਅਸੀਂ ਇਕ ਦੂਜੇ ਨੂੰ ਬਹੁਤ ਸਮਝਿਆ। ਉਹਨਾਂ ਨੇ ਨਿਰਣੇ ਸਚੇ ਤੇ ਸੂਚੇ ਸਨ ਕੋਈ ਦੋਹਰਾਪਨ ਜਾਂ ਦੋਗਲਾਪਨ ਨਹੀਂ ਸੀ। ਉਹਨਾਂ ਦੀ ਸਮਕਾਲੀ ਪ੍ਰਸਥਿਤੀਆਂ ਅਤੇ ਵਿਅਕਤੀਆਂ ਬਾਰੇ ਸੋਚ ਵਿਚ ਵੀ ਪਵਿਤਰਤਾ ਵਰਗਾ ਅਹਿਸਾਸ ਹੋਇਆ। ਉਹ ਸਫਲ ਉਦਯੋਗਪਤੀ ਹਨ ਉਹਣਾਂ ਅਤੇ ਉਹਨਾਂ ਦੇ ਭਰਾਵਾਂ ਅਤੇ ਪਰਿਵਾਰ ਨੇ ਕਾਰੋਬਾਰ ਦੀ ਸਥਾਪਤੀ ਵਿਚ ਜੋ ਜੋ ਕਰੜੀ ਘਾਲਣਾ ਘਾਲੀ ਹੈ ਉਹ ਮਿਸਾਲੀ ਹੈ। ਇਹ ਪਰਿਵਾਰ ਕਾਮਯਾਬੀ ਦੀਆਂ ਸਿਖਰਾਂ ਤੇ ਪਹੁੰਚ ਕੇ ਵੀ ਅਤਿ ਦਾ ਨਿਰਮਾਨ ਅਤੇ ਸੇਵਕ ਪਰਵਿਰਤੀਆਂ ਵਾਲਾ ਹੈ। ਸਿਆਸੀ ਸਰਗਰਮੀਆਂ ਤੋਂ ਇਲਾਵਾ ਸ੍ਰੀ ਸੈਣੀ ਨੇ ਸਮਾਜਕ,ਸਾਂਸਕ੍ਰਿਤਕ ਅਤੇ ਸਭਿਆਚਾਰਕ ਸਰਗਰਮੀਆਂ ਵਿਚ ਵੀ ਦਿਲਚਸਪੀ ਲਈ ਹੈ। ਉਹਨਾਂ ਪੰਜਾਬੀ ਲੇਖਕ ਸਭਾ ਜਲੰਧਰ ਅਤੇ ਹੋਰ ਸੰਸਥਾਵਾਂ ਨੂੰ ਭਰਵਾਂ ਸਹਿਯੋਗ ਦਿਤਾ ਹੈ।

ਉਹਨਾਂ ਦੀ ਇਹ ਮਾਨਯੋਗ ਪ੍ਰਾਪਤੀ ਉਤੇ ਅਸੀਂ ਮਾਨ ਵੀ ਮਹਿਸੂਸ ਕਰਦੇ ਹਾਂ ਅਤੇ ਦੀ ਕਾਮਯਾਬੀ ਲਈ ਅਰਦਾਸ ਵੀ ਕਰਦੇ ਹਾਂ।

**—ਜਗਦੀਸ਼ ਸਿੰਘ**



ਸ੍ਰੀ ਜੈ ਕਿਸ਼ਨ ਸੈਣੀ (ਸਜਿਓਂ ਦੂਜੇ) ਸੰਪਾਦਕ ਵਰਿਆਮ ਅਤੇ ਹੋਰਾਂ ਨਾਲ ਤਾਸ਼ਕੰਦ ਵਿਚ ਸਵਰਗੀ ਲਾਲ ਬਹਾਦਰ ਸ਼ਾਸਤਰੀ ਜੀ ਦੀ ਯਾਦਗਾਰ ਦੇ ਸਾਹਮਣੇ ਖੜੇ।

Sri Satguru Jagjit Singh Ji eLibrary NamdhariElibrary@gmail.com

# ਗੁਰੂ ਅਰਜਣੁ ਸਚੁ ਸਿਰਜਣਹਾਰਾ

—ਜਗਦੀਸ਼ ਸਿੰਘ

ਸਤਿ ਸਰੂਪ, ਸਤਿ ਪੁਰਖ, ਸਿਰਮੌਰ ਸਾਹਿਤਕਾਰ, ਆਦਿ-ਸੰਪਾਦਕ, ਸੰਗੀਤਕਾਰ ਸ਼੍ਰੋਮਣੀ, ਸਿਰਤਾਜ ਸ਼ਹੀਦ, ਪਰਮ ਸੰਤ ਸਤਿਗੁਰੂ, ਗੁਰੂ ਅਰਜਨ ਦੇਵ ਜੀ ਦਾ ਇਤਿਹਾਸ, ਮਹਿਮਾ ਕੋਈ ਸ਼ਬਦ-ਸਮੂਹ, ਕੋਈ ਚਿਤਰ ਕੋਈ ਵਿਗਿਆਨਕ ਜੰਤਰ ਕਥਨ ਕਰਨ ਤੋਂ ਅਸਮਰਥ ਹੈ।

ਉਂਝ ਉਹਨਾ ਦੀ ਮਹਿਮਾ ਦਾ ਪ੍ਰਕਾਸ਼ ਕਣ ਕਣ ਵਿਚ ਵਿਦਮਾਨ ਹੈ। ਅਮ੍ਰਿਤ ਵੇਲੇ ਹਰ ਮੁਹੱਲੇ ਵਿਚੋਂ ਉਚੀਆਂ ਹੁੰਦੀਆਂ ਸੁਖਮਣੀ ਸਾਹਿਬ ਦੀ ਧੁਨੀਆਂ। ਹਰ ਮਹੀਨੇ ਦੀ ਸੰਗਰਾਂਦ ਨੂੰ ਗੁਰਦੁਆਰਿਆਂ ਵਿਚ ਉਚਾਰੇ ਜਾਂਦੇ ਜੀਵਨ ਜਾਚ ਸਿਖਾਉਂਦੇ ਬਾਰਾ ਮਾਹ ਦੇ ਮਹਾਂ ਵਾਕ। ਘਰ ਘਰ ਵਿਚ ਹੁੰਦੇ ਅਣਗਿਣਤ ਗੁਰਬਾਣੀ ਦੇ ਪਾਠਾਂ ਦੁਆਰਾ ਪ੍ਰਭੂ ਮਿਲਣ, ਏਕਤਾ ਪਿਆਰ ਅਤੇ ਸ਼ਾਂਤੀ ਦੇ ਉਚੇ ਹੁੰਦੇ ਸੁਨੇਹੇ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੀ ਕੀਰਤੀ ਨੂੰ ਹੀ ਬਿਆਨ ਕਰਦੇ ਹਨ। ਸਤਿਨਾਮ ਦੇ ਧਾਰਨੀ ਗੁਰੂ ਅਰਜਨ ਸੱਚ ਦੇ ਵਣਜਾਰੇ ਅਤੇ ਸਚ ਸਿਰਜਣਹਾਰੇ ਸਨ।

ਇਸ ਸੰਸਾਰ ਦੀ ਆਦਿ ਸਭਿਅਤਾ ਦੇ ਕੇਂਦਰ ਭਾਰਤ ਵਿਚ ਰਿਸ਼ੀਆਂ ਮੁਨੀਆਂ ਦੀ ਪੁੰਨ ਭੂਮੀ ਪੰਜਾਬ ਵਿਚ, ਸਾਹਿਤਕਾਰ ਰਿਸ਼ੀ ਵੇਦ ਵਿਆਸ ਦੇ ਨਾਮ ਤੇ ਵਗ ਰਹੇ ਦਰਿਆ ਬਿਆਸ ਦੇ ਕੰਢੇ ਤੇ ਵਸਿਆ ਨਗਰ ਗੋਇੰਦਵਾਲ, ਪਰਬਤ ਮੇਰਾਣੁ ਸਤਿਗੁਰੂ ਕਾਰਨ ਕਰਣ ਗੁਰੂ ਅਮਰਦਾਸ ਜੀ ਦੀ ਰੱਬੀ ਜੋਤ ਨਾਲ ਨੂਰੋ ਨੂਰ ਹੋਇਆ ਪਿਆ ਸੀ। ਇਸ ਇਲਾਹੀ ਵਾਤਾਵਰਨ ਵਿਚ ਸੱਚ ਦੀ ਆਦਿ ਸ਼ਕਤੀ ਪ੍ਰਤੱਖ ਸਰੀਰਧਾਰੀ ਸਰੂਪ ਵਿਚ ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ ਪਰਗਟ ਹੋਈ। ਨਾਨਾ ਗੁਰੂ ਅਮਰਦਾਸ ਸਾਹਿਬ, ਗੁਰਦੇਵ ਪਿਤਾ ਸਤਿਗੁਰੂ ਰਾਮ ਦਾਸ ਤੋਂ ਵਰੋਸਾਏ ਬਾਲ ਅਰਜਨ ਨੂੰ ਮਾਤਾ ਭਾਨੀ ਦੀ ਅਸੀਸ ਸੀ

"ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ
ਸਦਾ ਭਜਹੁ ਜਗਦੀਸੁ"

ਬ੍ਰਹਮ ਗਿਆਨੀ ਸਤਿਗੁਰੂ ਅਰਜਨ ਦੇਵ ਜੀ ਨੇ ਆਪ ਫਰਮਾਇਆ ਹੈ ਕਿ,

"ਬ੍ਰਹਮ ਗਿਆਨੀ ਕਾ ਕਥਿਆ ਨਾ ਜਾਇ ਅਧਾਖਰੁ"

ਜੇ ਬ੍ਰਹਮ ਗਿਆਨੀ ਦਾ ਅੱਧਾ ਅੱਖਰ ਵੀ ਕਥਨ ਤੋਂ ਬਾਹਰ ਹੈ ਤਾਂ ਬੇਚਾਰੇ ਸੰਸਾਰੀ ਇਤਿਹਾਸਕਾਰਾਂ ਦਾ ਗੁਰੂ ਅਰਜਨ ਦੇਵ ਜੀ ਦੀ ਜਨਮ ਮਿਤੀ ਕਥਨ ਵਿਚ ਇਕ ਮਤ ਨਾ ਹੋਣਾ ਕੋਈ ਦੋਸ਼ ਨਹੀਂ। ੧੬੧੦ ਬਿਕਰਮੀ ਹੋਵੇ ਜਾਂ ੧੬੨੦ ਗੁਰੂ ਜੀ ਦੀ ਕੀਰਤੀ ਤਾਂ ਰਹਿੰਦੇ ਸੂਰਜ ਤਕ ਕਾਇਮ ਹੈ।

ਸੇਵਾ ਸਿਮਰਣ ਅਤੇ ਸਾਹਿਤ ਦੀ ਗੁੜਤੀ ਤਾਂ ਉਹਨਾਂ ਨੂੰ ਘਰੋਂ ਵਿਰਾਸਤ ਵਿਚ ਹੀ ਮਿਲੀ ਅਤੇ ਇਸ ਨੂੰ ਸ਼ਹਾਦਤ ਦੀ ਸਿਖਰ ਤਕ ਉਹਨਾਂ ਆਪਣੇ ਚਿੰਤਨ ਅਤੇ ਕਰਮ ਰਾਹੀਂ ਪਹੁੰਚਾਇਆ। ਆਪਣੇ ਅਮਲ ਰਾਹੀਂ ਉਹਨਾ ਸਿਧ ਕੀਤਾ ਕਿ

"ਬ੍ਰਹਮ ਗਿਆਨੀ ਊਚ ਤੇ ਊਚਾ
ਮਨਿ ਅਪਨੈ ਹੈ ਸਭ ਤੇ ਨੀਚਾ",

ਅਤੇ ਉਹ ਪਹਿਲੇ ਗੁਰੂ ਸਪੁਤਰ ਸਨ ਜਿਹਨਾਂ ਨੂੰ ਗੁਰੂ ਨਾਨਕ ਗੁਰੂ ਪਰਨਾਲੀ ਵਿਚ ਸਤਿਗੁਰੂ ਦੀ ਪਦਵੀ ਪ੍ਰਾਪਤ ਹੋਈ।

ਗੁਰੂ ਅਤੇ ਸਿਖ ਦਾ ਰਿਸ਼ਤਾ ਬੜਾ ਪਾਵਨ ਪਵਿਤਰ ਅਤੇ ਬਾਰੀਕ ਹੈ। ਸਿਖ ਗੁਰੂ ਦੇ ਅਗੇ ਤਨ, ਮਨ, ਧਨ, ਬੁਧੀ ਅਤੇ ਕਰਮ ਸਭ ਕੁਝ ਅਰਪਿਤ ਕਰਦਾ ਹੈ ਅਤੇ ਇਸ ਦੇ ਬਦਲੇ ਉਹ ਪਿਆਰ ਮਿਲਾਪ ਅਤੇ ਦਰਸ਼ਨ ਦੀ ਲੋਚਾ ਰਖਦਾ ਹੈ। ਆਪਣੇ ਗੁਰੂ ਦੇ ਵਿਜੋਗ ਦੀ ਇਕ ਘੜੀ ਨੂੰ ਵੀ ਗੁਰੂ ਅਰਜਨ ਕਲਿਜੁਗ ਦੇ ਸਮਾਨ ਮੰਨਦੇ ਹਨ। ਇਸ ਦੇ ਨਾਲ ਹੀ ਉਹ ਆਪਣੇ ਸਿਖਾਂ ਦੇ ਪ੍ਰੇਮ ਅਤੇ ਘਾਲਣਾ ਦੇ ਵੀ ਕਾਇਲ ਹਨ।

ਸਿਖ ਨੂੰ ਨਾਮ ਧਨ ਦੇਣ, ਵਿਕਾਰ ਕਟਣ ਅਤੇ ਦੁਰਮਤਿ ਦੂਰ ਕਰਨ ਦੇ ਨਾਲ ਨਾਲ ਸਿਖ ਦੀ ਪ੍ਰਤਿਪਾਲਣਾ ਅਤੇ ਹਲਤ ਪਲਤ ਸਵਾਰਨ ਦਾ ਕਰਤੱਵ ਵੀ ਗੁਰੂ ਦਾ ਹੈ। ਗੁਰੂ ਅਰਜਨ ਦੇਵ ਜੀ ਨੇ ਸਿਖ ਰੂਪ ਵਿਚ ਵੀ ਅਤੇ ਗੁਰੂ ਰੂਪ ਵਿਚ ਵੀ ਇਹਨਾਂ ਰਿਸ਼ਤਿਆਂ ਦੀ ਸਾਰਥਕਤਾ ਨੂੰ ਅਮਲੀ ਰੂਪ ਦਿਤਾ। ਇਸ ਦੇ ਨਾਲ ਹੀ ਆਮ ਲੋਕਾਂ ਦੀ ਸੇਵਾ ਅਤੇ ਕਲਿਆਨ ਨੂੰ ਮੁਖ ਰਖਦਿਆਂ ਉਹਨਾਂ ਬਹੁਤ ਸਾਰੇ ਨਿਰਮਾਣ ਕਾਰਜ ਸਿਰੇ ਚਾੜ੍ਹੇ। ਗੁਰੂ ਅਰਜਨ ਦੇਵ ਜੀ ਨੇ ਲੋਕਾਂ ਨੂੰ ਅਧਿਆਤਮਕ ਸੇਧ ਦੇਣ ਦੇ ਨਾਲ ਨਾਲ ਅਨੇਕਾਂ ਖੂਹਾਂ, ਤਾਲਾਂ, ਨਗਰਾਂ ਆਦਿ ਦੀ ਸਿਰਜਣਾ ਕੀਤੀ।

ਸ੍ਰੀ ਅਮ੍ਰਿਤਸਰ ਸਾਹਿਬ ਇਸ ਵੇਲੇ ਜਗਤ ਪ੍ਰਸਿਧ ਸ਼ਹਿਰ ਹੈ। ਇਸ ਦਾ ਪਹਿਲਾ ਨਾਮ ਆਪ ਜੀ ਦੇ ਪਿਤਾ ਜੀ ਦੇ ਨਾਮ ਤੇ ਰਾਮਦਾਸ ਪੁਰ ਸੀ। ਇਸ ਸ਼ਹਿਰ ਦੀ ਸਿਫਤ ਵਿਚ ਗੁਰੂ ਅਰਜਣ ਦੇਵ ਜੀ ਦਾ ਇਕ ਸ਼ਬਦ ਹੈ

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ
ਬਧਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ
ਵਸਦੀ ਸਘਨ ਅਪਾਰ ਅਨੂਪ ਰਾਮਦਾਸਪੁਰ
ਹਰਿਹਾਂ ਨਾਨਕ ਕਸਮਲ ਜਾਹਿ


Sri Satguru Jagjit Singh Ji eLibrary NamdhariElibrary@gmail.com

https://archive.org/details/namdhari

ਨਾਈਐ ਰਾਮਦਾਸ ਪੁਰ

ਇਸ ਪਾਵਨ ਸ਼ਹਿਰ ਵਿਚ ਪਿਤਾ ਗੁਰੂ ਰਾਮਦਾਸ ਜੀ ਵਲੋਂ ਸ਼ੁਰੂ ਕੀਤੇ ਅਮ੍ਰਿਤ ਸਰੋਵਰ ਨੂੰ ਗੁਰੂ ਅਰਜਨ ਦੇਵ ਜੀ ਨੇ ਮੁਕੰਮਲ ਕਰਵਾਇਆ।

ਇਸ ਸਰੋਵਰ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਸੁੰਦਰ ਇਮਾਰਤ ਗੁਰੂ ਅਰਜਨ ਦੇਵ ਜੀ ਨੇ ਬਣਵਾਈ। ਹਰਿਮੰਦਰ ਸਾਹਿਬ ਜਿਥੋਂ ਨਿਕਲਦੀਆਂ ਕੀਰਤਨ ਦੀਆਂ ਧੁਨਾਂ ਹਿਰਦੇ ਨੂੰ ਪਵਿਤਰ ਕਰਦੀਆਂ ਹਨ।

ਗੁਰੂ ਰਾਮਦਾਸ ਜੀ ਵਲੋਂ ਹੀ ਆਰੰਭ ਕੀਤਾ ਸ਼ਹਿਰ ਦੇ ਨਿਰਮਾਨ ਦਾ ਕਾਰਜ ਗੁਰੂ ਅਰਜਨ ਦੇਵ ਜੀ ਨੇ ਮੁਕੰਮਲ ਕੀਤਾ। ਹਰ ਪ੍ਰਕਾਰ ਦੇ ਵਿਪਾਰੀਆਂ, ਕਾਰੀਗਰਾਂ ਅਤੇ ਕਿਰਤ ਕਰਨ ਵਾਲਿਆਂ ਨੂੰ ਪ੍ਰੋਤਸਾਹਿਤ ਕਰਕੇ ਇਥੇ ਵਸਾਇਆ। ਸ਼ਹਿਰ ਵਿਚ ਘਰੇਲੂ ਮਕਾਨ, ਸੜਕਾਂ ਅਤੇ ਬਾਜ਼ਾਰ ਬਣਵਾਏ।

ਸ੍ਰੀ ਅਮ੍ਰਿਤਸਰ ਵਿਚ ਹੀ ਸੰਤੋਖਸਰ ਸਰੋਵਰ ਨੂੰ ਸੰਪੂਰਣ ਕਰਵਾਇਆ। ਇਕ ਹੋਰ ਪ੍ਰਸਿਧ ਸਰੋਵਰ 'ਰਾਮਸਰ' ਦਾ ਗੁਰੂ ਜੀ ਨੇ ਨਿਰਮਾਣ ਕੀਤਾ ਅਤੇ ਅਪਣੀ ਬਾਣੀ ਵਿਚ ਦਰਜ ਕੀਤਾ।

ਨਿਤ ਪ੍ਰਤਿ ਨਾਵਣੁ ਰਾਮਸਰ ਕੀਜੈ

ਗੁਰੂ ਕੇ ਮਹੱਲ ਅਤੇ ਗੁਰੂ ਕਾ ਬਾਗ ਵੀ ਅਮ੍ਰਿਤਸਰ ਵਿਚ ਹੀ ਸਿਰਜੇ ਗਏ।

ਸ੍ਰੀ ਅਮ੍ਰਿਤਸਰ ਦੇ ਕੋਲ ਹੀ ਛੇਹਰਟਾ ਸਾਹਿਬ ਦਾ ਪ੍ਰਸਿਧ ਗੁਰਦੁਆਰਾ ਹੈ। ਇਹ ਪਿੰਡ ਵਡਾਲੀ ਦੀ ਜੂਹ ਵਿਚ ਬਣਵਾਇਆ ਗਿਆ ਇਕ ਵੱਡਾ ਖੂਹ ਸੀ ਜਿਸ ਵਿਚ ਛੇ ਹਰਟ ਚਲਦੇ ਸਨ। ਇਲਾਕੇ ਦੀ ਕਿਰਸਾਣੀ ਦੀ ਪਾਣੀ ਦੀ ਲੋੜ ਨੂੰ ਪੂਰਦੇ ਇਹ ਛੇ ਹਰਟ ਗੁਰੂ ਅਰਜਨ ਦੇਵ ਜੀ ਦੀ ਲੋਕ ਸੇਵਾ ਦੀ ਮੂੰਹ ਬੋਲਦੀ ਤਸਵੀਰ ਹਨ। ਇਥੇ ਹੀ ਕੁਝ ਵਿੱਥ ਤੇ ਇਕ ਤਿੰਨ ਹਰਟਾ ਖੂਹ ਵੀ ਗੁਰੂ ਜੀ ਨੇ ਬਣਵਾਇਆ।

ਸ੍ਰੀ ਅਮ੍ਰਿਤਸਰ ਤੋਂ ਪਛਮ ਵਲ ਤਰਨਤਾਰਨ ਦਾ ਮਸ਼ਹੂਰ ਨਗਰ ਹੈ। ਇਹ ਤੀਰਥ ਗੁਰੂ ਅਰਜਣ ਦੇਵ ਜੀ ਦੀ ਅਹਿਮ ਬਖ਼ਸ਼ਿਸ਼ ਹੈ। ਇਥੋਂ ਦਾ ਵਿਸ਼ਾਲ ਸਰੋਵਰ ਅਤੇ ਗੁਰਦੁਆਰਾ ਸਾਹਿਬ ਅਕੀਦਤ ਦੇ ਅਹਿਮ ਕੇਂਦਰ ਹਨ। ਇਸੇ ਨਗਰ ਵਿਚ ਹੀ ਕੋਹੜੇ ਰੋਗੀਆਂ ਦੀ ਸੇਵਾ ਸੰਭਾਲ ਵਾਸਤੇ ਗੁਰੂ ਜੀ ਨੇ ਇਕ ਕੁਸ਼ਟੀ ਆਸ਼ਰਮ ਖੋਹਲਿਆ ਇਸ ਕਰਕੇ ਤਰਨ ਤਾਰਨ ਨੂੰ ਦੁਖ ਨਿਵਾਰਨ ਦੇ ਵਿਸ਼ੇਸ਼ਣ ਨਾਲ ਵੀ ਯਾਦ ਕੀਤਾ ਜਾਂਦਾ ਹੈ।

ਇਸ ਨਗਰ ਵਿਚ ਦੋ ਖੂਹ, ਗੁਰੂ ਕਾ ਖੂਹ ਅਤੇ ਬੀਬੀ ਭਾਨੀ ਵਾਲਾ ਖੂਹ ਵੀ ਗੁਰੂ ਸਾਹਿਬ ਨੇ ਲਗਵਾਏ।

ਦੁਆਬੇ ਦੀ ਧਰਤੀ ਤੇ ਪ੍ਰਸਿਧ ਇਤਿਹਾਸਕ ਨਗਰ ਕਰਤਾਰਪੁਰ ਵੀ ਗੁਰੂ ਅਰਜਨ ਦੇਵ ਜੀ ਦੀ ਬਖ਼ਸ਼ਿਸ਼ ਦੁਆਰਾ ਹੋਂਦ ਵਿਚ ਆਇਆ। ਅਜ ਕਲ ਦਾ ਸ਼ੀਸ਼ ਮਹੱਲ ਗੁਰੂ ਕੇ ਮਹਲ ਦੇ ਰੂਪ ਵਿਚ ਆਪ ਜੀ ਨੇ ਬਣਵਾਏ ਅਤੇ ਬਾਅਦ ਵਿਚ ਆਪ ਦੇ ਸਪੁਤਰ ਗੁਰੂ ਹਰਿਗੋਬਿੰਦ ਸਾਹਿਬ ਨੇ ਵਿਕਾਸ ਕੀਤਾ। ਅਜ ਕਲ ਗੁਰਦੁਆਰਾ ਥੰਮ ਸਾਹਿਬ ਗੁਰੂ ਜੀ ਦੇ ਦੀਵਾਨਖਾਨੇ ਦੇ ਰੂਪ ਵਿਚ ਬਣਵਾਇਆ ਸੀ। ਇਥੋਂ ਦਾ ਮਸ਼ਹੂਰ ਗੰਗਸਰ ਕੂਆਂ ਵੀ ਗੁਰੂ ਅਰਜਣ ਦੇਵ ਜੀ ਦੀ ਦੇਣ ਹੈ।

ਲਾਹੌਰ ਵਿਚ ਜਨਮ ਅਸਥਾਨ ਗੁਰੂ ਰਾਮਦਾਸ ਜੀ ਇਕ ਦੀਵਾਨ ਖਾਨਾ ਅਤੇ ਇਕ ਬਾਉਲੀ ਬਣਵਾਈ।

ਗੁਰੂ ਅਰਜਨ ਜੀ ਵਲੋਂ ਸਚ ਸਿਰਜਣਾ ਵਿਚ ਸਹਾਇਕ ਨਿਰਮਾਣ ਕਾਰਜਾਂ ਦੀ ਇਹ ਇਕ ਝਲਕ ਮਾਤਰ ਹੈ।

ਸਾਹਿਤ ਅਤੇ ਸਭਿਆਚਾਰ ਕਿਸੇ ਕੌਮ ਜਾਤੀ ਅਥਵਾ ਦੇਸ਼ ਦੀ ਉਨਤੀ ਦੀ ਅਸਲ ਨਿਸ਼ਾਨੀ ਹੁੰਦੀ ਹੈ। ਪੰਜਾਬੀ, ਹਿੰਦੀ, ਸੰਸਕ੍ਰਿਤ ਅਤੇ ਫਾਰਸੀ ਆਦਿਕ ਭਾਸ਼ਾਵਾਂ ਦੇ ਪ੍ਰਚੰਡ ਵਿਦਵਾਨ ਗੁਰੂ ਅਰਜਨ ਦੇਵ ਜੀ ਨੇ ਜਿਥੇ ਆਪ, ਬਾਰਾ ਮਾਂਹ, ਬਾਵਨ ਅਖਰੀ, ਸੁਖਮਣੀ ਸਾਹਿਬ ਅਤੇ ਥਿਤੀ ਜਿਹੀਆਂ ਬਾਣੀਆਂ ਦੀ ਰਚਨਾ ਕੀਤੀ। ਉਥੇ ਵਖ ਵਖ ਸਿਰਲੇਖਾਂ ਹੇਠ ਸੈਂਕੜੇ ਸਲੋਕ ਵੀ ਰਚੇ।

ਗੁਰੂ ਗਰੰਥ ਸਾਹਿਬ ਵਿਚ ਦਰਜ ਸਭ ਤੋਂ ਵਧ ਸ਼ਬਦ ਰਚਣ ਦਾ ਹੀ ਆਪ ਦਾ ਸ੍ਰੇਅ ਨਹੀਂ ਸਗੋਂ ਸਮਕਾਲੀ ਮਹਾਂ ਪੁਰਖਾਂ ਦੀਆਂ ਬਾਣੀਆਂ ਨੂੰ ਦੇਸ਼ ਦੇ ਵੱਖ ਵੱਖ ਭਾਗਾਂ ਚੋਂ ਬਹੁਤ ਮਿਹਨਤ ਨਾਲ ਇਕਠਾ ਕਰਨਾ ਆਪ ਦਾ ਇਤਿਹਾਸਕ ਉਦਮ ਹੈ। ਆਪਣੇ ਪੂਰਵ ਗੁਰੂ ਸਾਹਿਬਾਨ ਦੀ ਬਾਣੀ ਨੂੰ ਪ੍ਰਾਪਤ ਕਰਨ ਲਈ ਆਪ ਨੰਗੇ ਪੈਰੀਂ ਬਾਬਾ ਮੋਹਨ ਜੀ ਦੇ ਦੁਆਰੇ ਤੇ ਗਏ ਅਤੇ ਬਾਬਾ ਜੀ ਦੀ ਸਿਫਤ ਸਾਲਾਹ ਕਰਕੇ ਇਹ ਬਾਣੀ ਪ੍ਰਾਪਤ ਕੀਤੀ।

ਸਮੇਂ ਸਮੇਂ ਹੋਏ ਮਹਾਂ ਪੁਰਖਾਂ ਪੈਗਬਰਾਂ ਨੇ ਮਨੁੱਖੀ ਏਕਤਾ ਅਤੇ ਸਹਿਹੋਂਦ ਦਾ ਹੋਕਾ ਦਿਤਾ ਹੈ ਪਰ ਇਸ ਏਕਤਾ ਦੇ ਸੰਕਲਪ ਨੂੰ ਗੁਰੂ ਅਰਜਨ ਦੇਵ ਜੀ ਨੇ ਆਪਣੇ ਅਮਲ ਰਾਹੀ ਜਿਹਨਾਂ ਬੁਲੰਦੀਆਂ ਤੇ ਪਹੁੰਚਾਇਆ ਉਸ ਦੀ ਮਿਸਾਲ ਇਤਿਹਾਸ ਵਿਚ ਢੂੰਡਿਆਂ ਨਹੀਂ ਮਿਲਦੀ।

ਉਸ ਸੀ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਦੀ ਸਿਰਜਣਾ ਅਤੇ ਸੰਪਾਦਨਾ। ਇਸ ਮਹਾਨ ਗ੍ਰੰਥ ਵਿਚ ਭਾਰਤ ਦੇ ਜੁਗਾਂ ਜੁਗਾਤਰਾਂ ਦੇ ਧਾਰਮਕ ਚਿੰਤਨ ਸੰਸਕ੍ਰਿਤੀ ਅਤੇ ਸਭਿਆਚਾਰ ਦਾ ਅਕਸ ਹੈ। ਬਗੈਰ ਕਿਸੇ ਕਰਮ ਕਾਂਡ, ਰਹੁ ਰੀਤ, ਵੇਸ਼ ਭੂਸ਼ਾ ਅਤੇ ਸ਼ਕਲ ਸੂਰਤ ਨੂੰ ਮਾਨਤਾ ਦਿਤਿਆਂ, ਪਾਵਨ ਆਦਿ ਗ੍ਰੰਥ ਵਿਚ ਅੱਲਾ, ਰਾਮ, ਰਹੀਮ, ਕ੍ਰਿਸ਼ਨ ਹਰੀ ਬ੍ਰਹਮ ਬਿਰਾਜਮਾਨ ਹਨ।

Sri Satguru Jagjit Singh Ji eLibrary NamdhariElibrary@gmail.com

... ਦੇ ਸਭ ਧਰਮਾਂ, ਸਭ ਜਾਤੀਆਂ, ਸਭ ਵਰਨਾਂ ਦੇ ਬਹੁਤ ਦੂਰ ਅਤੇ ਬਹੁਤ ਨੇੜਲੇ ਇਲਾਕਿਆਂ ਦੇ ਪ੍ਰਸਿਧ ਵਿਚਾਰਵਾਨਾਂ ਸੰਤਾਂ, ਭਗਤਾਂ, ਕਵੀਆਂ ਦੀ ਬਾਣੀ, ਗੁਰੂ ਨਾਨਕ ਗੁਰ-ਪ੍ਰਨਾਲੀ ਦੇ ਗੁਰੂ ਸਾਹਿਬਾਨ ਦੇ ਨਾਲ ਨਾਲ ਹੀ ਗੁਰੂ ਅਰਜਨ ਦੇਵ ਜੀ ਨੇ ਸਥਾਪਤ ਕੀਤੀ।

ਗੁਰੂ ਅਰਜਨ ਦੇਵ ਜੀ ਦੇ ਅਪਣੇ ਕਥਨ

"ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸ ਚਹੁ ਵਰਨਾ ਕਉ ਸਾਂਝਾਂ" ਨੂੰ ਅਮਲ ਵਿਚ ਲਿਆਉਂਦਾ ਸੰਪਾਦਨਾ ਦਾ ਇਹ ਆਦਿ ਅਤੇ ਮਹਾਨ ਕਾਰਜ ਰਹਿੰਦੀ ਦੁਨੀਆਂ ਤਕ ਮਨੁਖੀ ਏਕਤਾ ਅਤੇ ਸ਼ਾਂਤੀ ਦੀ ਰੋਸ਼ਨੀ ਦਿੰਦਾ ਰਹੇਗਾ।

ਆਪ ਜੀ ਦਾ ਫੁਰਮਾਨ ਹੈ

ਗੁਰ ਮਿਲਿ ਚਜੁ ਆਚਾਰੁ ਸਿਖੁ
ਤੁਧੁ ਕਦੇ ਨ ਲਗੈ ਦੁਖੁ

ਇਸ ਚੱਜੁ ਆਚਾਰ ਜਾਂ ਸਭਿਆਚਾਰ ਦਾ ਪ੍ਰਮੁਖ ਅੰਗ ਹੈ ਸੰਗੀਤ। ਗੁਰੂ ਅਰਜਨ ਦੇਵ ਜੀ ਨੇ ਆਦਿ ਬੀੜ ਦੀ ਸੰਪਾਦਨਾ ਵੇਲੇ ਇਕ ਤਾਂ ਭਾਰਤ ਦੇ ਪ੍ਰਮੁਖ ਇਕੱਤੀ ਸ਼ਾਸ਼ਤਰੀ ਰਾਗਾਂ ਅਤੇ ਹੋਰ ਲੋਕ ਧੁਨੀਆਂ ਦੇ ਸਿਰਲੇਖ ਲਾਏ ਇਸ ਦੇ ਨਾਲ ਹੀ ਉਹਨਾਂ ਸੰਗੀਤ ਅਤੇ ਗੁਰਮਤਿ ਕੀਰਤਨ ਨੂੰ ਵਿਸ਼ੇਸ਼ ਘਰਾਨਿਆਂ ਦੇ ਘੇਰੇ ਚੋਂ ਕੱਢ ਕੇ ਆਮ ਜਨਾਂ ਵਿਚ ਵੰਡਿਆ। ਉਹਨਾਂ ਨੂੰ ਰਾਗ ਤਾਲ ਲੈਅ ਅਨੁਸਾਰ ਕੀਰਤਨ ਕਰਨ ਦੀ ਸਿਖਿਆ ਦਿਤੀ। ਗੁਰੂ ਸਾਹਿਬ ਆਪ ਸਾਰੰਦਾ ਸਾਜ਼ ਦੇ ਮਾਹਰ ਕਲਾਕਾਰ ਸਨ।

ਆਪ ਦਾ ਮਹਾਂ ਵਾਕ ਹੈ

"ਅਖੰਡ ਕੀਰਤਨ ਤਿਨਿ ਭੋਜਨ ਚੂਰਾ
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ"

ਅੱਜ ਸਿਖ ਸਮਾਜ ਵਿਚ ਜੋ ਕੀਰਤਨ ਦੀ ਪ੍ਰਧਾਨਤਾ ਹੈ ਉਸ ਦਾ ਆਰੰਭ ਤਾਂ ਗੁਰੂ ਨਾਨਕ ਦੇਵ ਜੀ ਨੇ ਕੀਤਾ ਪਰ ਉਸ ਨੂੰ ਸੰਚਾਰਨ ਪਰਚਾਰਨ ਦਾ ਕਾਰਜ ਗੁਰੂ ਅਰਜਨ ਦੇਵ ਜੀ ਨੇ ਕੀਤਾ।

ਮੌਤ ਬਾਰੇ ਭਾਰਤ ਦਾ ਪੁਰਾਣਾ ਸਿਧਾਂਤ ਹੈ ਕਿ ਆਤਮਾ ਅਮਰ ਅਜਰ ਹੈ। ਗੁਰੂ ਅਰਜਨ ਦੇਵ ਜੀ ਨੇ ਵੀ ਸਿਧਾਂਤ ਪੇਸ਼ ਕੀਤਾ ਹੈ

ਪਵਨੈ ਮਹਿ ਪਵਨੁ ਸਮਾਇਆ
ਜੋਤੀ ਮਹਿ ਜੋਤਿ ਰਲਿ ਜਾਇਆ
ਮਾਟੀ ਮਾਟੀ ਹੋਈ ਏਕ
ਰੋਵਨ ਹਾਰੇ ਕੀ ਕਵਨ ਟੇਕ
ਕਉਣ ਮੂਆ ਰੇ ਕਉਣ ਮੂਆ
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ
ਇਹੁ ਤਉ ਚਲਤੁ ਭਇਆ"

ਉਹਨਾਂ ਇਹ ਵੀ ਕਿਹਾ

ਸੂਰਜ ਕਿਰਣਿ ਮਿਲੇ, ਜਲ ਕਾ ਜਲ ਹੂਆ ਰਾਮ
ਜੋਤੀ ਜੋਤਿ ਰਲੀ ਸੰਪੂਰਣ ਥੀਆ ਰਾਮ

ਗੁਰੂ ਅਰਜਨ ਦੇਵ ਜੀ ਨੇ ਅਪਣੇ ਕਥਨਾਂ ਨੂੰ ਆਪਣੀ ਹਯਾਤੀ ਵਿਚ ਹੀ ਅਪਣੇ ਸਰੀਰ ਉਤੇ ਪੂਰਾ ਕਰ ਕੇ ਸਹੀ ਸਿਧ ਕੀਤਾ। ਆਪ ਦੀ ਅਮਰ ਅਤੇ ਲਾਸਾਨੀ ਸ਼ਹਾਦਤ ਦੇ ਕਈ ਕਾਰਨ ਹੋ ਸਕਦੇ ਹਨ। ਸਮੇਂ ਦੀ ਮੁਗਲ ਹਕੂਮਤ ਦੇ ਬਾਦਸ਼ਾਹ ਜਹਾਂਗੀਰ ਦਾ ਤੁਅਸੁਬ, ਗੁਰੂ ਸਾਹਿਬ ਦੇ ਅਪਣੇ ਹੀ ਵਡੇ ਭਰਾ ਪ੍ਰਿਥੀ ਚੰਦ ਦੀ ਈਰਖਾ, ਹਕੂਮਤ ਦੇ ਅਹਿਲਕਾਰ ਚੰਦੂ ਦੀ ਜ਼ਾਤੀ ਰੰਜਸ਼ ਅਤੇ ਗੁਰੂ ਸਾਹਿਬ ਦੀ ਸਮੁਚੇ ਦੇਸ਼ ਦੇ ਸਭ ਵਰਗਾਂ ਵਿਚ ਫੈਲੀ ਕੀਰਤੀ ਪਰ ਸ਼ਬਦਾਂ ਦੀ ਸਮਰਥਾ ਤੋਂ ਬਾਹਰ ਹੈ ਗੁਰੂ ਕਥਨ ਦੀ ਗਲ ਜਿਵੇਂ ਗੁਰੂ ਅਰਜਨ ਦੇਵ ਜੀ ਨੇ ਆਪਣੇ ਜੀਵਨ ਦੀ ਸੰਪੂਰਨਤਾ ਦੀ ਸਿਖਰ ਦੁਨੀਆ ਸਾਹਮਣੇ ਪੇਸ਼ ਕੀਤੀ।

ਸਭ ਤੋਂ ਗਰਮ ਰੁਤ, ਈਰਖਾ ਵਿਚ ਭੁੱਝੇ ਹੋਏ ਜ਼ਾਲਮ ਅਹਿਲਕਾਰ, ਉਬਲਦੇ ਪਾਣੀ ਦੀ ਦੇਗ ਵਿਚ ਬੈਠੇ ਗੁਰੂ ਅਰਜਨ ਲੋਹੇ ਦੀ ਤਪਦੀ ਤਵੀ ਉਤੇ ਆਸਨ ਲਾਈ ਬੈਠੇ ਗੁਰੂ ਅਰਜਨ। ਸਿਰ ਵਿਚ ਸੜਦੀ ਰੇਤ ਦਾ ਸੇਕ ਸਹਿ ਰਹੇ ਗੁਰੂ ਅਰਜਨ ਅਤੇ ਅੰਤ ਵਿਚ ਦਰਿਆ ਰਾਵੀ ਵਿਚ ਅਚਲ ਸਮਾਧੀ ਸਥਿਤ ਗੁਰੂ ਅਰਜਨ।

ਕੁਲ ਦੁਨੀਆ ਤੋਂ ਆਪਣੇ ਸੱਚ ਦੀ ਪੁਸ਼ਟੀ ਕਰਵਾਉਂਦੇ ਗੁਰੂ ਅਰਜਨ।

ਪਉਣ ਵਿਚ ਪਉਣ, ਸੂਰਜ ਵਿਚ ਕਿਰਨ, ਪਾਣੀ ਵਿਚ ਪਾਣੀ ਅਤੇ ਪਰਮਜੋਤ ਵਿਚ ਜੋਤ ਰਲਦੀ ਪ੍ਰਤੱਖ ਦਿਖਾਉਂਦੇ ਗੁਰੂ ਅਰਜਨ।

ਇਕ ਹੋਰ ਕਥਨ ਦੀ ਪੁਖਤਗੀ ਦਸਦੇ ਗੁਰੂ ਅਰਜਨ ?

ਤੇਰਾ ਕੀਆ ਮੀਠਾ ਲਾਗੈ
ਹਰਿ ਨਾਮ ਪਦਾਰਥ ਨਾਨਕ ਮਾਂਗੈ

ਇਸ ਅੰਤਾਂ ਦੀ ਗਰਮੀ ਅਤੇ ਜ਼ੁਲਮ ਵਿਚ ਸ਼ਾਂਤ ਰਹਿ ਕੇ ਆਪਣੇ ਅਨੇਕਾਂ ਕਥਨਾਂ ਦੀ ਪੁਸ਼ਟੀ ਕਰਾਉਂਦੇ ਗੁਰੂ ਅਰਜਨ

ਚੰਦਨ ਚੰਦ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮ

ਅਤੇ

ਤਾਤੀ ਵਾਉ ਨ ਲਾਗਈ ਪਾਰ ਬ੍ਰਹਮ ਸਰਣਾਈ।

ਨਾਮ ਦੀ ਅਥਾਹ ਸ਼ਕਤੀ ਦਾ ਸਬੂਤ ਗੁਰੂ ਅਰਜਨ ਦੇਵ ਜੀ ਨੇ ਤੱਤੀਆਂ ਤੱਵੀਆਂ ਤੇ ਸ਼ਾਂਤ ਰਹਿ ਕੇ ਦਿਤਾ। ਉਹਨਾਂ ਆਪਣੀ ਸਾਰੀ ਬਾਣੀ ਦੇ ਸੱਚ ਨੂੰ ਆਪਣੇ ਕਰਤਵ ਦੀ ਕਸਵਟੀ ਤੇ ਨਿਰਖ ਪਰਖ ਕੇ ਲੋਕਾਂ ਸਾਹਮਣੇ ਪੇਸ਼ ਕੀਤਾ।

ਪੂਰਣ ਬ੍ਰਹਮ ਗਿਆਨੀ ਸਤਿਗੁਰੂ ਅਰਜਨ ਦੇਵ ਜੀ ਨੇ ਬ੍ਰਹਮ ਗਿਆਨੀ ਦੇ ਲਛਣ ਦਸਦਿਆ ਫੁਰਮਾਇਆ ਹੈ

"ਮਨਿ ਸਾਚਾ ਮੁਖਿ ਸਾਚਾ ਸੋਇ
ਅਵਰੁ ਨ ਪੇਖੈ ਏਕਸੁ ਬਿਨੁ ਕੋਇ
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ"

ਬ੍ਰਹਮ ਗਿਆਨੀ ਗੁਰੂ ਅਰਜਨ ਦੀ ਘਾਲ ਦਾ ਮੁਲਾਂਕਣ ਕੌਣ ਕਰ ਸਕਦਾ ਹੈ

ਬ੍ਰਹਮ ਗਿਆਨੀ ਕੀ ਮਿਤਿ ਕਉਨੁ ਬਖਾਨੈ
ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ

(ਦੂਰਦਰਸ਼ਨ ਜਲੰਧਰ ਦੇ ਧਨਵਾਦ ਸਹਿਤ)


Sri Satguru Jagjit Singh Ji eLibrary NamdhariElibrary@gmail.com

# ਸਾਡਾ ਗਵਾਂਢੀ ਧਰਮ ਇਸਲਾਮ

ਇਸਲਾਮ ਦੁਨੀਆਂ ਦਾ ਇਕ ਪ੍ਰਮੁਖ ਧਰਮ ਹੈ । ਭਾਰਤ ਉਤੇ ਇਸਲਾਮੀ ਬਾਦਸ਼ਾਹਾਂ ਦਾ ਲੰਮੇ ਸਮੇਂ ਤਕ ਤਸਲਤ ਰਿਹਾ ਹੈ ਅਤੇ ਅੱਜ ਵੀ ਇਥੇ ਇਸ ਧਰਮ ਦੇ ਕਰੋੜਾ ਅਨੁਯਾਈ ਵਸਦੇ ਹਨ । ਅਪਣੇ ਗਵਾਂਢੀ ਦੇ ਧਰਮ ਦੀ ਵਿਚਾਰਧਾਰਾ ਇਸ ਦੀ ਆਤਮਾ, ਸਭਿਆਚਾਰ ਬਾਰੇ ਜਾਨਣਾ ਲਾਭਦਾਇਕ ਹੁੰਦਾ ਹੈ ।

ਇਸ ਵਾਸਤੇ ਇਸਲਾਮੀ ਧਰਮ ਦੇ ਸਾਹਿਤ ਚੋਂ ਕੁਝ ਅੰਸ਼ ਦੇ ਰਹੇ ਹਾਂ । ਪੰਜਾਬੀ ਸ਼ਬਦ ਪ੍ਰਿੰ. ਗੁਰਬਚਣ ਸਿੰਘ ਤਾਲਬ ਦੇ ਹਨ ਪੁਸਤਕ ਹੈ ਸੰਸ਼ਾਰ ਦੇ ਕੁਝ ਮੁਖ ਧਰਮ ਛੋਟੇ ਸਿਰਲੇਖ ਸਾਡੇ ਹਨ ।

—ਸੰਪਾਦਕ

---

## ਸਭ ਤੋਂ ਸ਼ਕਤੀਸ਼ਾਲੀ

ਨੱਬੀ ਨੇ ਆਪਣੇ ਸਾਥੀਆਂ ਕੋਲੋ ਪੁਛਿਆ "ਤੁਸੀਂ ਸਭ ਤੋਂ ਵਧ ਮਜ਼ਬੂਤ ਜਾਂ ਸ਼ਕਤੀਸ਼ਾਲੀ ਕਿਸ ਨੂੰ ਮੰਨਦੇ ਹੋ ? ਉਹਨਾਂ ਨੇ ਜੁਆਬ ਦਿਤਾ, "ਉਹ ਜੋ ਲੋਕਾਂ ਨੂੰ ਪਛਾੜ ਦੇਂਦਾ ਹੈ" ।

ਨਬੀ ਨੇ ਕਿਹਾ, ਨਹੀਂ ਉਹੀ ਮਨੁੱਖ ਸ਼ਕਤੀਸ਼ਾਲੀ ਅਤੇ ਮਜਬੂਤ ਹੈ ਜਿਸ ਨੇ ਆਪਣੇ ਗੁੱਸੇ ਨੂੰ ਵਸ ਵਿਚ ਕਰ ਲਿਆ ਹੈ ।

...ਹਦੀਸ ਵਿਚੋਂ

## ਮੂੰਹ ਨਾ ਮੋੜੋ

ਨਬੀ ਨੇ ਕਿਹਾ, "ਹੋਰਾਂ ਦੇ ਮਨੋਰਥਾਂ ਉਤੇ ਸ਼ੱਕ ਕਰਨੋਂ ਬਚੋ ਕਿਉਂ ਜੋ ਸ਼ੱਕ ਕਰਨਾ ਬੜੀ ਕਮੀਨੀ ਜਿਹੀ ਗਲ ਹੈ । ਹੋਰਾਂ ਦੀਆਂ ਕਮਜ਼ੋਰੀਆਂ ਮਤ ਛਾਂਟੋ । ਹੋਰਾਂ ਦੀ ਜਾਸੂਸੀ ਕਰਨ ਲਈ ਉਨ੍ਹਾਂ ਦੇ ਵਿਸ਼ਵਾਸ਼ ਨੂੰ ਮਤ ਚਰਾਓ । ਨਾ ਕਿਸੇ ਨਾਲ ਈਰਖਾ ਕਰੋ, ਨਾ ਹੀ ਦੁਸ਼ਮਣੀ । ਨਾ ਹੀ ਕਿਸੇ ਪ੍ਰਤਿ ਆਪਣੇ ਅੰਦਰ ਮਾੜੀ ਭਾਵਨਾ ਰਖੋ । ਕਿਸੇ ਵਲੋਂ ਮੂੰਹ ਨਾ ਮੋੜੋ । ਇਸ ਦੇ ਉਲਟ ਹੇ ਪਰਮਾਤਮਾ ਦੇ ਸੇਵਕੋ, ਪਰਮਾਤਮਾ ਇਹੋ ਚਾਹੁੰਦਾ ਹੈ ਕਿ ਤੁਸੀਂ ਇਕ ਦੂਜੇ ਦੇ ਭਰਾ ਬਣ ਕੇ ਰਹੋ ।

## ਈਰਖਾ

ਨਬੀ ਨੇ ਕਿਹਾ, "ਆਪਣੇ ਆਪ ਨੂੰ ਈਰਖਾ ਦੀ ਬੀਮਾਰੀ ਤੋਂ ਬਚਾਓ । ਜਿਵੇਂ ਅੱਗ ਲਕੜੀ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ, ਇਸੇ ਤਰਾਂ, ਈਰਖਾ ਮਨੁੱਖ ਦੇ ਗੁਣਾਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ" ।

## ਅਮਾਨਤ

ਉਨ੍ਹਾਂ ਨੂੰ ਅਮਾਨਤ ਮੋੜ ਦਿਓ ਜਿਨਾਂ ਤੁਹਾਡੇ ਪਾਸ ਹਫ਼ਾਜ਼ਤ ਲਈ ਅਮਾਨਤ ਰਖੀ ਹੈ ਅਤੇ ਉਨਾਂ ਨਾਲ ਝੂਠ ਦਾ ਵਿਓਹਾਰ ਮਤ ਕਰੋ ਜਿਨਾਂ ਨੇ ਤੁਹਾਡੇ ਨਾਲ ਝੂਠਾ ਵਰਤਾਓ ਕੀਤਾ ਹੈ ।

## ਦਾਨੀ ਬਨਾਮ ਕੰਜੂਸ

ਨੱਬੀ ਨੇ ਕਿਹਾ "ਦਾਨੀ ਸੁਭਾ ਵਾਲਾ ਮਨੁੱਖ ਪਰਮਾਤਮਾ ਦੇ ਨੇੜੇ ਵਸਦਾ ਹੈ, ਉਹ ਪਰਮਾਤਮਾ ਦੇ ਰਚਿਤ ਜੀਵਾਂ ਦੇ ਵੀ ਨੇੜੇ ਰਹਿੰਦਾ ਹੈ, ਉਹ ਬਹਿਸ਼ਤ ਦੇ ਵੀ ਨੇੜੇ ਰਹਿੰਦਾ ਹੈ ਅਤੇ ਦੋਜਖ਼ ਤੋਂ ਬਹੁਤ ਦੂਰ ਜਦ ਕਿ ਕੰਜੂਸ ਆਦਮੀ ਪਰਮਾਤਮਾ ਅਤੇ ਉਸ ਦੇ ਜੀਵਾਂ ਤੋਂ ਵਿੱਥ ਤੇ ਰਹਿੰਦਾ ਹੈ । ਦੋਜ਼ਖ ਦੇ ਨੇੜੇ ਅਤੇ ਬਹਿਸ਼ਤ ਤੋਂ ਦੂਰ ਰਹਿੰਦਾ ਹੈ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਦਾਨ ਪੁੰਨ ਕਰਨ ਵਾਲੇ ਅਗਿਆਨੀ ਮਨੁੱਖ ਦੀ ਦੁਆ ਪਰਮਾਤਮਾ ਨੂੰ ਵਧੇਰੇ ਪਰਵਾਨਿਤ ਹੈ ਪਰ ਇਕ ਕੰਜੂਸ ਦੀ ਦੁਆ ਪਰਵਾਨਿਤ ਨਹੀਂ, ਭਾਵੇਂ ਉਹ ਆਪਣੀਆਂ ਨਮਾਜ਼ਾਂ ਵਿਚ ਵਧੇਰੇ ਨਿਤਨੇਮੀ ਕਿਉਂ ਨਾ ਹੋਵੇ ।"

## ਲਾਲਚ-ਕੰਜੂਸੀ ਈਮਾਨ

ਨੱਬੀ ਨੇ ਕਿਹਾ, "ਲਾਲਚ, ਕੰਜੂਸੀ ਅਤੇ ਈਮਾਣ ਕਦੇ ਵੀ ਇਕ ਦਿਲ ਵਿਚ ਇਕੱਠੇ ਨਹੀਂ ਰਹਿ ਸਕਦੇ ।

## ਬਹਿਸ਼ਤ ਮਾਂ ਦੇ ਚਰਨ ਹਨ

ਨਬੀ ਨੇ ਕਿਹਾ "ਪਰਮਾਤਮਾ ਬਹਿਸ਼ਤ ਵਿਚ ਉਨਾਂ ਨੂੰ ਬੜੇ ਉੱਚੇ ਰੁਤਬੇ ਬਖਸ਼ੇਗਾ ਜੋ ਆਪਣੇ ਮਾਂ ਬਾਪ ਦੀ ਪੂਰਨ ਭਗਤੀ ਨਾਲ ਸੇਵਾ ਕਰਦੇ ਹਨ । ਨੱਬੀ ਨੇ ਕਿਹਾ, "ਬਹਿਸ਼ਤ ਮਾਂ ਦੇ ਚਰਨਾਂ ਤਲੇ ਵਾਕਿਆ ਹੈ ।"

## ਕੋਮਲ ਸੁਭਾਅ

ਨਬੀ ਨੇ ਕਿਹਾ, "ਕੀ ਮੈਂ ਤੁਹਾਨੂੰ ਇਕ ਅਜਿਹੇ ਬੰਦੇ ਬਾਰੇ ਦਸਾਂ ਜਿਸ ਲਈ ਦੋਜ਼ਖ ਦੀ ਅੱਗ ਨਹੀਂ ਹੈ ਜਾਂ ਉਹ ਦੋਜ਼ਖ ਦੀ ਅੱਗ ਲਈ ਨਹੀਂ ? ਇਹ ਵਿਅਕਤੀ ਓਹ ਹੈ ਜੋ ਆਪਣੇ ਵਰਤਾਓ ਵਿਚ ਕੌੜਾ ਨਹੀਂ, ਸਾਊ ਹੈ, ਮਿਲਾਪੜਾ ਹੈ ਅਤੇ ਇਸ ਦਾ ਸੁਭਾ ਕੋਮਲ ਹੈ ।"

## ਮੁਬਾਰਕ ਲੋਕ

ਮੁਬਾਰਕ ਹਨ ਉਹ ਲੋਕ ਜੋ ਆਪਣੀ ਲੋੜ ਦੇ ਬਾਵਜੂਦ ਵੀ ਆਪਣੇ ਹਿੱਸੇ ਦਾ ਭੋਜਨ ਗਰੀਬਾਂ, ਯਤੀਮਾਂ, ਕੈਦੀਆਂ ਨੂੰ ਦਿੰਦੇ ਹਨ ਅਤੇ ਕਹਿੰਦੇ ਹਨ, ਅਸੀਂ ਪਰਮਾਤਮਾ



Sri Satguru Jagjit Singh Ji eLibrary NamdhariElibrary@gmail.com

ਦੇ ਨਾਮ ਤੇ ਤੁਹਾਡੀ ਪਾਲਣਾ ਕਰਦੇ ਹਾਂ । ਸਾਨੂੰ ਤੁਹਾਥੋਂ ਨਾ ਇਸ ਦੇ ਬਦਲੇ ਵਿਚ ਕੋਈ ਪ੍ਰਤਿਫਲ ਦੀ ਲੋੜ ਹੈ ਅਤੇ ਨਾ ਹੀ ਸ਼ੁਕਰ ਗੁਜ਼ਾਰੀ ਦੀ ।"

—ਕੁਰਾਨ

## ਸੁਆਗਤ

ਨੱਬੀ ਨੇ ਕਿਹਾ "ਕੀ ਮੈਂ ਤੁਹਾਨੂੰ ਇਕ ਸੁਝਾਓ ਦਿਆਂ ਜਿਸ ਅਨੁਸਾਰ ਚਲਣ ਨਾਲ ਤੁਸੀਂ ਆਪਣੇ ਆਲੇ-ਦੁਆਲੇ ਸਦ-ਭਾਵਨਾ ਦਾ ਵਾਤਾਵਰਣ ਪੈਦਾ ਕਰ ਲਵੋਗੇ ? ਉਹ ਇਹ ਹੈ ਕਿ ਜਿਸ ਨੂੰ ਵੀ ਤੁਸੀਂ ਮਿਲੋ, ਉਸ ਦਾ ਬੜੀ ਚੰਗੀ ਤਰ੍ਹਾਂ ਸੁਆਗਤ ਕਰੋ ।"

"ਉਹ ਵਿਅਕਤੀ ਸਾਡਾ ਨਹੀਂ ਹੋ ਸਕਦਾ ਜੋ ਆਪਣੇ ਛੋਟਿਆਂ ਪ੍ਰਤਿ ਸਨੇਹ ਨਹੀਂ ਕਰਦਾ ਅਤੇ ਜੋ ਆਪਣੇ ਤੋਂ ਵੱਡਿਆਂ ਦਾ ਸਤਿਕਾਰ ਨਹੀਂ ਕਰਦਾ ਅਤੇ ਆਪਣੇ ਰਿਸ਼ਤੇਦਾਰਾਂ ਅਤੇ ਦੋਸਤਾਂ ਮਿਤਰਾਂ ਨੂੰ ਉਨ੍ਹਾਂ ਦਾ ਹੱਕ ਨਹੀਂ ਅਦਾ ਕਰਦਾ ।"

## ਬਿਨਾਂ ਆਗਿਆ

"ਕਿਸੇ ਦੇ ਘਰ ਵਿਚ ਦਾਖਲ ਹੋਣ ਤੇ ਪਹਿਲਾਂ ਉਸ ਦੀ ਰਸਮੀ ਆਗਿਆ ਲਵੋ । ਤੁਸੀਂ ਬਿਨਾ ਆਗਿਆ ਦੇ ਆਪਣੀ ਮਾਂ ਦੇ ਕਮਰੇ ਵਿਚ ਵੀ ਨਹੀਂ ਜਾ ਸਕਦੇ । ਹੋ ਸਕਦਾ ਹੈ ਤੁਹਾਨੂੰ ਮਿਲਣ ਵੇਲੇ ਉਸ ਨੇ ਚੰਗੀ ਤਰ੍ਹਾਂ ਕਪੜੇ ਹੀ ਨਾ ਪਾਏ ਹੋਣ, ਜੇਕਰ ਤੁਸੀਂ ਬਿਨਾਂ ਆਗਿਆ ਅੰਦਰ ਚਲੇ ਜਾਓ"

"ਜੋ ਬਿਨਾਂ ਇਜਾਜ਼ਤ ਆਪਣੇ ਭਰਾ ਦਾ ਖਤ ਪੜ੍ਹਦਾ ਹੈ, ਉਹ ਕੇਵਲ ਅੱਗ ਵਿਚ ਝਾਕਦਾ ਹੈ ।"

## ਭਾਵਨਾਵਾਂ

"ਜਦੋਂ ਤੁਸੀਂ ਤਿੰਨੇ ਜਣੇ ਆਪਸ ਵਿਚ ਇਕੱਠੇ ਹੋਵੋ ਤਾਂ ਤੁਹਾਡੇ ਵਿਚੋਂ ਦੋ ਕਦੇ ਵੀ ਵੱਖ ਹੋ ਕੇ ਆਪਸ ਵਿਚ ਗੱਲਾਂ ਨਾ ਕਰਨ ਕਿਉਂਕਿ ਇਸ ਨਾਲ ਤੀਜੇ ਵਿਅਕਤੀ ਦੀਆਂ ਭਾਵਨਾਵਾਂ ਨੂੰ ਅਵੱਸ਼ ਹੀ ਸੱਟ ਵਜੇਗੀ ।"

## ਨਿੱਜੀ ਗਲ

ਨੱਬੀ ਨੇ ਕਿਹਾ, "ਵਿਅਕਤੀਗਤ ਗੱਲ ਇਕ ਕਿਸਮ ਦੀ ਅਮਾਨਤ ਹੈ । ਇਸ ਦਾ ਪ੍ਰਸਾਰ ਕਰਨਾ ਵਿਸ਼ਵਾਸ ਘਾਤ ਹੈ । ਪਰ ਜੇ ਇਹ ਗਲ ਕਿਸੇ ਦੇ ਕਤਲ ਦੇ ਸੰਬੰਧ ਵਿਚ ਹੋਵੇ ਜਾਂ ਕਿਸੇ ਦੀ ਜਾਇਦਾਦ ਲੁਟਣ ਦੇ ਬਾਰੇ ਵਿਚ ਹੋਵੇ ਜਾਂ ਕਿਸੇ ਦਾ ਸਤ ਲੁਟਣ ਸੰਬੰਧੀ ਹੋਵੇ, ਤਾਂ ਉਨਾਂ ਨੂੰ ਜੋ ਇਸ ਦੀ ਲਪੇਟ ਵਿਚ ਹੋਣ, ਖਬਰਦਾਰ ਕਰਨਾ ਕੋਈ ਵਿਸ਼ਵਾਸ਼ਘਾਤ ਨਹੀਂ ਸਗੋਂ ਇਕ ਨੇਕ ਅਤੇ ਧਰਮ ਦਾ ਕੰਮ ਹੈ ।

## ਬੀਮਾਰਾਂ ਦੀ ਖਬਰ

"ਬੀਮਾਰ ਦੀ ਖਬਰ ਸੁਰਤ ਲੈਣਾ, ਮ੍ਰਿਤਕਾਂ ਦੇ ਜਨਾਜ਼ੇ ਨਾਲ ਜਾਣਾ ਅਤੇ ਗੁਲਾਮਾਂ ਦੇ ਆਮੰਤ੍ਰਣ ਨੂੰ ਕਬੂਲ ਕਰਨਾ ਨਬੀ ਦੀ ਆਦਤ ਸੀ । ਉਸ ਵਿਅਕਤੀ ਨੂੰ ਵੀ ਮਿਲਣ ਜਾਓ ਜੋ ਬੀਮਾਰ ਹੈ, ਭਾਵੇਂ ਉਹ ਵਿਅਕਤੀ ਤੁਹਾਡੀ ਖਬਰ ਲੈਣ ਨਾ ਵੀ ਆਇਆ ਹੋਵੇ ਜਦੋਂ ਤੁਸੀਂ ਬੀਮਾਰ ਸੀ ।"

## ਸ਼ੁਭ ਬੋਲ

ਨਬੀ ਨੇ ਕਿਹਾ, "ਮਰ ਚੁੱਕੇ ਲੋਕਾਂ ਸੰਬੰਧੀ ਹਮੇਸ਼ਾ ਸ਼ੁਭ ਬੋਲੋ, ਉਨ੍ਹਾਂ ਸੰਬੰਧੀ ਮਾੜੇ ਬੋਲ ਬੋਲਣ ਵਿਰੁਧ ਆਪਣੀ ਜ਼ਬਾਨ ਨੂੰ ਕਾਬੂ ਵਿਚ ਰੱਖੋ ।"

"ਪ੍ਰਭੂ ਈਮਾਨ ਵਾਲੇ ਵਿਅਕਤੀ ਲਈ ਜ਼ਰੂਰੀ ਹੈ ਉਹ ਇਕ ਮਹਿਮਾਨ ਲਈ ਹਰ ਮੁਮਕਿਨ ਆਰਾਮ ਮੁਹੱਈਆ ਕਰੇ ।"

"ਜਦੋਂ ਤੁਸੀਂ ਕਿਸੇ ਸਭਾ ਵਿਚ ਦਾਖਲ ਹੋਵੋ ਤਾਂ ਵਡਿਆਈ ਵਾਲੀ ਥਾਂ ਦੀ ਪ੍ਰਾਪਤੀ ਲਈ ਹੱਠ ਨ ਕਰੋ ।"

## ਗੁੱਸਾ

"ਦੋ ਪੱਖਾਂ ਦੇ ਝਗੜੇ ਨੂੰ ਨਿਜਿਠਣ ਲਈ ਉਸ ਵਿਅਕਤੀ ਨੂੰ ਕਦੇ ਵੀ ਉਸ ਵੇਲੇ ਜੱਜ ਨਹੀਂ ਬਣਨਾ ਚਾਹੀਦਾ, ਜਦੋਂ ਉਹ ਆਪ ਗੁੱਸੇ ਵਿਚ ਹੋਵੇ ।"

## ਵਾਇਦਾ

ਨਬੀ ਨੇ ਕਿਹਾ, "ਜੋ ਲੋਕ ਆਪਣੇ ਕੀਤੇ ਵਾਅਦੇ ਨੂੰ ਪੂਰਾ ਨਹੀਂ ਕਰਦੇ । ਉਹਨਾਂ ਨੂੰ ਭਿਆਨਕ ਨਤੀਜਿਆਂ ਦਾ ਸਾਹਮਣਾ ਕਰਨਾ ਪਵੇਗਾ ।"

"ਹੇ ਈਮਾਨ ਵਾਲਿਓ ! ਸਬਰ ਅਤੇ ਦੁਆ ਨਾਲ ਪਰਮਾਤਮਾ ਕੋਲੋਂ ਸਹਾਇਤਾ ਮੰਗੋ ਕਿਉਂਕਿ ਪ੍ਰਮਾਤਮਾ ਸਾਬਰਾਂ ਦਾ ਅੰਗ ਪਾਲਦਾ ਹੈ ।"

## ਪ੍ਰਭੂ ਦੇ ਰਾਹ ਤੇ ਮਰਨ ਵਾਲੇ

"ਪ੍ਰਭੂ ਦੇ ਰਾਹ ਤੇ ਮਾਰੇ ਜਾਣ ਵਾਲਿਆਂ ਬੰਦਿਆਂ ਨੂੰ ਮਰੇ ਹੋਏ ਮਤ ਸਮਝੋ ਉਹ ਜ਼ਿੰਦਾ ਹਨ । ਪਰ ਤੁਸੀਂ ਇਸ ਗਲ ਨੂੰ ਨਹੀਂ ਸਮਝਦੇ ।"

+



Sri Satguru Jagjit Singh Ji eLibrary NamdhariElibrary@gmail.com

https://archive.org/details/namdhari

ਸੂਫੀਆਨਾ ਰੰਗ

# ਨੀ ਮੈਂ ਕਿਧਰ ਜਾਵਾਂ

—ਸੁਰਜੀਤ ਖੁਰਸ਼ੀਦੀ

ਮੰਨ ਮੰਦਰ ਤੰਨ ਵੇਸ ਕਲੰਦਰ
ਫਿਰ ਕਿਉਂ ਤੀਰਥ ਨਾ ਨਾਵਾਂ ?
ਨੀ ਮੈਂ ਕਿਧਰ ਜਾਵਾਂ ?
ਆਪਣਾ ਮਾਹੀ ਆਪੂ ਹਾਂ ਮੈਂ
ਜਿਥੇ ਜਾਵਾਂ, ਜਿਧਰ ਜ਼ਾਵਾਂ।
ਨੀ ਮੈਂ ਕਿਧਰ ਜਾਵਾਂ
ਮੰਨ ਮਾਹੀ ਕੋਈ ਬਣ ਨਾ ਸਕਦਾ
ਲੈ ਕੇ ਚਾਰ ਕੁ ਲਾਵਾਂ
ਨੀ ਮੈਂ ਕਿਧਰ ਜਾਵਾਂ ?
ਆਪੇ ਹੀ ਮੈਂ ਹੀਰ ਸਲੇਟੀ
ਰਾਂਝਾ ਆਪ ਸਦਾਵਾਂ
ਨੀ ਮੈਂ ਕਿਧਰ ਜਾਵਾਂ ?
ਆਪੇ ਸੈਦੇ ਸੰਗ ਪ੍ਰਨਾਈ
ਆਪੇ ਖੇੜੀਂ ਅਲੱਖ ਜਗਾਵਾਂ
ਨੀ ਮੈਂ ਕਿਧਰ ਜ਼ਾਵਾਂ ?
ਆਪੇ ਨੀ ਮੈਂ ਘੁੰਡ ਪਈ ਕਢਾਂ
ਆਪੇ ਕੁੱਲੀ ਗਲੀ ਯਾਰ ਦੀ ਪਾਵਾਂ
ਨੀ ਮੈਂ ਕਿਧਰ ਜਾਵਾਂ ?
ਇਧਰ ਓਧਰ ਆਪਣਾ ਜਲਵਾ
ਕਿਤ ਵਲ ਝਾਤੀ ਪਾਵਾਂ
ਨੀ ਮੈਂ ਕਿਧਰ ਜਾਵਾਂ ?
ਵਾਹਿਦ ਦਾ ਹੈ ਜਲਵਾ ਵਾਹਿਦ
ਕਿਸ ਨੂੰ ਆਖ ਸੁਣਾਵਾਂ ?
ਨੀ ਮੈਂ ਕਿਧਰ ਜਾਵਾਂ ?
ਗੁੱਝੀ ਗੱਲ ਨਾ ਗੁੱਝੀ ਰਹਿੰਦੀ
ਆਪੇ ਦੱਸਾਂ ਆਪ ਲੁਕਾਵਾਂ
ਨੀ ਮੈਂ ਕਿਧਰ ਜਾਵਾਂ ?
ਯਾਰ ਸੁਰਜੀਤ ਫ਼ਕੀਰ ਸਾਈਂ ਦਾ
ਕਿੰਝ ਉਸ ਨੂੰ ਭਰਮਾਵਾਂ ?
ਨੀ ਮੈਂ ਕਿਧਰ ਜਾਵਾਂ ?
ਅੜੀਓ ਨੀ ਮੈਂ ਕਿਧਰ ਜਾਵਾਂ ?


Sri Satguru Jagjit Singh Ji eLibrary NamdhariElibrary@gmail.com

# ਗ਼ਜ਼ਲ

—ਕਰਤਾਰ ਸਿੰਘ ਪੰਛੀ

ਕੱਚ ਦੇ ਬਸਤਰ ਪਾ ਕੇ ਵੀ ਮੈਂ, ਪੱਥਰਾਂ ਸੰਗ ਟਕਰਾਇਆ,
ਵੇਖਦਿਆਂ ਹੀ ਤੀਲੀ ਲਾ ਗਿਆ, ਮੇਰਾ ਹੀ ਹਮਸਾਇਆ ।
ਦਰਿਆਵਾਂ ਦਾ ਵਹਿਣ ਮਿਰੇ ਵਿੱਚ ਰੋਕਿਆ ਕਦੇ ਨਾ ਰੁਕਦਾ,
ਰੋਕ ਲਿਆ ਜੇ ਬੰਨ ਮਾਰ ਕੇ, ਬਿਜਲੀ ਬਣ ਰੁਸ਼ਨਾਇਆ ।
ਮੋਮਬੱਤੀ ਦੇ ਵਾਂਗੂੰ ਹਿਰਦਾ, ਰੋਜ਼ ਹੀ ਬਲਦਾ ਜਾਵੇ,
ਆਪਣਿਆਂ ਨੇ ਹੌਲੀ ਹੌਲੀ, ਫੂਕਾਂ ਮਾਰ ਬੁਝਾਇਆ ।
ਉਂਝ ਤਾਂ ਬੰਦਾ ਕਰਾਮਾਤ ਹੈ, ਰੱਬ ਨੂੰ ਟਾਕੀਆਂ ਲਾਵੇ,
ਕਰੇ ਵਿਚਾਰਾਂ ਦਿਲ ਵਿਚ ਬੈਠਾ, ਜ਼ਿੰਦਗੀ ਦਾ ਠੁਕਰਾਇਆ ।
ਸੱਚ ਦੇ ਸ਼ਸਤਰ ਧਾਰਨ ਕਰਕੇ, ਜਦ ਕੋਈ ਸੂਰਾ ਤਰਦਾ,
ਉਹ ਨਾ ਰੋਕਿਆਂ ਰੁਕਦਾ ਯਾਰੋ, ਅਟਕੇ ਨਾ ਅਟਕਾਇਆ ।
ਛਿਨ ਪਲ ਖ਼ਾਤਰ ਸੋਚ ਕੇ ਵੇਖੋ, ਆਪਣੇ ਕੀਤੇ ਉਤੇ,
ਕਿੱਥੇ ਕਿੱਥੇ ਮਨ ਚੰਚਲ ਨੇ, ਬੰਦੇ ਤਾਈਂ ਨਚਾਇਆ ।
'ਪੰਛੀ' ਆਪਣੇ ਖੰਭ ਤੋਲ ਕੇ, ਬੜੀ ਵਾਰ ਉੱਡ ਜਾਵੇ,
ਖ਼ਬਰੇ ਕਿਹੜੀ ਮਜਬੂਰੀ ਹੈ, ਮੁੜ ਮੁੜ ਘਰ ਨੂੰ ਆਇਆ ।

# ਦੋ ਬੈਂਤ

ਸਾਡੇ ਖੁਲ੍ਹੇ ਖਜ਼ਾਨੇ ਹਨ ਸਦਾ ਰਹਿੰਦੇ
ਕਦੇ ਮਾਲ ਨੂੰ ਕਿਸੇ ਉਜਾੜਿਆ ਨਹੀਂ
ਚੰਗੇ ਜਿਸਮ ਉੱਤੇ ਸਦਾ ਦਾਗ਼ ਪਾਏ
ਪੈਰਾ ਹੇਠ ਪਰ ਕਿਸੇ ਲਤਾੜਿਆ ਨਹੀਂ
ਮੁਸਕਰਾ ਕੇ ਰੁੱਖ ਨੇ ਫੱਲ ਵੰਡੇ
ਢੇਮਾਂ ਨਾਲ ਉਸ ਨੂੰ ਕਿਸੇ ਝਾੜਿਆ ਨਹੀਂ
ਮੈਂ ਤੇ ਉਹ ਪਰਵਾਨਾ ਹਾਂ ਰਾਹੀ ਸਾਹਿਬ
ਜਿਸ ਨੂੰ ਕਿਸੇ ਵੀ ਸ਼ਮਾ ਨੇ ਸਾੜਿਆ ਨਹੀਂ

—0—

ਝੱਲੇ ਉਹਨਾਂ ਤਸੀਹੇ ਤੇ ਕਸ਼ਟ ਭੋਗੇ
ਜਿੰਨ੍ਹਾਂ ਬਦਲੀ ਤੋਰ ਜ਼ਮਾਨਿਆਂ ਦੀ
ਜਿੰਨ੍ਹਾਂ ਖ਼ੂਨ ਦੇ ਨਾਲ ਤਾਰੀਖ ਲਿਖੀ
ਬਣ ਗਏ ਵਾਰਤਾ ਉਹ ਜ਼ਮਾਨਿਆਂ ਦੀ
ਜਾ ਕੇ ਮਹਿਲਾਂ ਤੋਂ ਸਿਰ ਪੜਵਾਏ ਜਿਹੜਾ
ਲੱਭੇ ਫੇਰ ਉਹ ਝੁੱਗੀ ਯਰਾਨਿਆਂ ਦੀ
ਉਹਨਾਂ ਸ਼ਮਾਂ ਨੂੰ ਵੀ ਜੀਊਣ ਨਹੀਂ ਦਿਤਾ
ਭਾਵੇ ਬਲ ਗਈ ਚਿਖਾ ਪਰਵਾਨਿਆਂ ਦੀ

—ਜਸਵੰਤ ਸਿੰਘ ਰਾਹੀ



Sri Satguru Jagjit Singh Ji eLibrary NamdhariElibrary@gmail.com

# ਪਾਸ਼

—ਸਵਿਤੋਜ



ਸਾਡੇ ਵਿਦਿਆਰਥੀ-ਜੀਵਨ ਦੀ ਇਕ ਅਭੁੱਲ ਯਾਦ ਮੋਗਾ ਗੋਲੀ-ਕਾਂਡ ਸੁਰਖ਼ ਲਹੂ ਵਾਂਗ ਅੱਜ ਵੀ ਨਾੜਾਂ 'ਚ ਤੁਰਦੀ। ਉਮਰ ਭਰ ਦੀ ਅਭੁੱਲ ਯਾਦ। ਵਿਦਿਆਰਥੀ-ਲਹਿਰ ਦੀ ਚੜ੍ਹਤ ਦਾ ਸਮਾਂ। ਮੈਂ ਪੰਜਾਬ ਸਟੂਡੈਂਟਸ ਯੂਨੀਅਨ ਦਾ ਸਰਕਰਦਾ ਕਾਰਕੁਨ। ਇਸ ਲਹਿਰ ਨੇ ਵਿਦਿਆਰਥੀ ਜੀਵਨ ਅੰਦਰ ਇਕ ਉਥਲ-ਪੁਥਲ ਮੱਚਾ ਦਿਤੀ। ਕਈਆਂ ਦੇ ਕੈਰੀਅਰ ਤਬਾਹ ਹੋ ਗਏ ਤੇ ਕਈਆਂ ਦੀ ਜ਼ਿੰਦਗੀ। ਬਹੁਤ ਸਾਰੇ ਆਪਣੀ ਜੀਵਨ-ਅਹੁਤੀ ਦੇ ਗਏ। ਨਕਸਲਬਾੜੀ-ਲਹਿਰ ਦੇ ਰਹਿੰਦੇ ਲੋਕ ਤੇ ਸ਼ਾਇਰ ਇਸ ਲਹਿਰ ਦੇ ਹਿਮਾਇਤੀ ਬਣੇ। ਅੰਤ ਬਹੁਤ ਕੁਝ ਖੇਰੂੰ ਖੇਰੂੰ ਹੋ ਗਿਆ ਪਰ ਸ਼ਹੀਦ ਅਮਰ।

ਸ਼ਹੀਦ ਸਮਾਰਕ ਕਾਲਜ, ਰਾਮਪੁਰਾ ਫੂਲ ਦਾ ਆਂਗਣ। ਸਾਲ ਬਹੱਤਰ। ਇਹੋ ਬੁੱਢੀ ਹੋ ਰਹੀ ਸਦੀ। ਪਾਸ਼ ਦੀ ਚੜ੍ਹਦੀ ਜਵਾਨੀ। ਸੁਨਹਿਰੀ ਜ਼ੁਲਫਾਂ। ਅਜਬ ਅੱਖਾਂ। ਆਸ਼ਕਾਂ ਜਿਹਾ ਦਿਲ। ਦਿਲ 'ਚ ਸਮਰਪਣ ਦੀ ਲਾਲਸਾ। ਉਹ ਸੀ ਤੇ ਅਸੀਂ ਸਾਂ। ਸ਼ਾਇਰੀ ਤੇ ਸਰੋਤੇ।

ਰੀਝਾਂ ਦੀ ਸੂਈ ਦੇ ਨਾਲ
ਉੱਕਰੀਆਂ ਸੀ ਜੋ ਤੂੰ ਰੁਮਾਲਾਂ 'ਤੇ
ਉਹਨਾਂ ਧੁੱਪਾਂ ਦਾ ਕੀ ਬਣਿਆ ?
ਉਹਨਾਂ ਛਾਵਾਂ ਦਾ ਕੀ ਬਣਿਆ ?
ਮੇਰੀ ਮਹਿਬੂਬ ਤੈਨੂੰ ਵੀ ਗਿਲਾ ਹੋਣੈ ਮੁਹੱਬਤ 'ਤੇ
ਮੇਰੀ ਖ਼ਾਤਰ
ਤੇਰੇ ਅੱਥਰੇ ਜਿਹੇ ਚਾਵਾਂ ਦਾ ਕੀ ਬਣਿਆ ?

ਛਾਵਾਂ ਤੇ ਧੁੱਪਾਂ ਦਾ ਇਹਨਾਂ ਚਾਵਾਂ ਤੇ ਰੀਝਾਂ ਦਾ ਤੇ 'ਉਸ ਮਹਿਬੂਬ' ਦਾ ਖ਼ਿਆਲ ਰੱਖਣ ਵਾਲਾ ਤਾਂ ਵਿਦਾ ਹੋ ਗਿਆ ਪਰ ਹੁਣ ਸਦਾ ਸਦਾ ਫਿਜ਼ਾਵਾਂ 'ਚ ਤੈਰਦਾ ਉਸਦਾ ਖ਼ਿਆਲ ਹੈ ਸਾਡੇ ਨਾਲ। ਤੇ ਸਾਡੇ ਨਾਲ ਹਾਜ਼ਿਰ ਨੇ ਉਸਦੇ ਵਿਦਾਇਗੀ ਬੋਲ :

... ... ...
ਸਹਿਮ ਨੂੰ ਚੀਰ ਕੇ ਮਿਲਣਾ ਅਤੇ ਵਿਦਾ ਹੋਣਾ
ਬੜਾ ਸੂਰਮਗਤੀ ਦਾ ਕੰਮ ਹੁੰਦਾ ਹੈ ਮੇਰੀ ਦੋਸਤ
... ... ...
ਤੂੰ ਇਹ ਸਾਰਾ ਕੁਝ ਹੀ ਭੁੱਲ ਜਾਵੀਂ ਮੇਰੀ ਦੋਸਤ
ਸਿਵਾ ਇਸ ਤੋਂ ਕਿ ਮੈਨੂੰ ਜੀਣ ਦੀ ਬਹੁਤ ਲੋਚਾ ਸੀ
ਕਿ ਮੈਂ ਗਲੇ ਤੀਕਰ ਜ਼ਿੰਦਗੀ ਵਿਚ ਡੁੱਬਣਾ ਚਾਹੁੰਦਾ ਸਾਂ
ਮੇਰੇ ਵੀ ਹਿੱਸੇ ਦਾ ਜੀਅ ਲੈਣਾ ਮੇਰੀ ਦੋਸਤ
ਮੇਰੇ ਵੀ ਹਿੱਸੇ ਦਾ ਜੀਅ ਲੈਣਾ।

ਉਸਦੇ ਹਿੱਸੇ ਦਾ ਕੋਈ ਕੀ ਜੀਵੇਗਾ ? ਕੀ ਜੀਵਣਾ ਹੈ ? ਕਿਦਾਂ ਜੀਵਣਾ ਹੈ ? ਉਸ ਕੋਲ ਤਾਂ ਜੀਵਨ ਜਾਚ ਹੈ ਸੀ। ਸਾਡੇ ਕੋਲ ਕੀ ਹੈ ? ਕੀ ਉਸ ਜਿਹਾ ਜੀਵਨ ਹੈ ? ਜੀਵਨ-ਜਾਚ ਹੈ ? ਕੀ ਉਸ ਜਿਹਾ ਜੀਵਨ-ਜੀਣ ਦਾ ਇਰਾਦਾ ਹੈ ? ਧਾਰਨਾ ਹੈ ? ਸਾਧਨਾ ਹੈ ? ਮਕਸਦ ਹੈ ? ਮੰਤਵ ਹੈ ? ਜੇ ਕੁਝ ਵੀ ਨਹੀਂ ਤਾਂ ਤੁਸੀਂ ਕੀ ਹੋ ?

ਮੈਂ ਕੀ ਹਾਂ ? ਚਲੋ ਕੁਝ ਵੀ ਨਹੀਂ ਪਰ ਉਹ ਤਾਂ ਹੈ ਹਾਜ਼ਿਰ-ਗ਼ੈਰਹਾਜ਼ਿਰ ਸਾਡੇ ਦਰਮਿਆਨ। ਉਸਨੂੰ ਹੀ ਸੁਣੀਏ। ਮੋਗਾ ਗੋਲੀ ਕਾਂਡ ਸਮੇਂ ਵੀ ਉਹ 'ਬਾਡਰ' ਤੇ ਸੀ :

ਮਿਧਿਆ ਗਿਆ ਘਾਹ ਤੜਫੇਗਾ,
ਕਾਲਜਾਂ ਦਿਆਂ ਵਿਹੜਿਆਂ ਵਿਚ
ਰਾਤ-ਦਿਨ ਪੌਣਾਂ ਭਰਿਸ਼ਟ ਕਰੇਗੀ
ਥਾਣੇ 'ਚ ਲਗੀ ਵਾਇਰਲੈਸ
ਦਰਅਸਲ
ਏਥੇ ਹਰ ਥਾਂ ਤੇ ਇਕ ਬਾਡਰ ਹੈ
ਜਿੱਥੇ ਸਾਡੇ ਹੱਕ ਖ਼ਤਮ ਹੁੰਦੇ ਹਨ
ਪਤਵੰਤੇ ਲੋਕਾਂ ਦੇ ਸ਼ੁਰੂ ਹੁੰਦੇ ਹਨ
ਤੇ ਅਸੀਂ ਹਰ ਤਰ੍ਹਾਂ ਆਜ਼ਾਦ ਹਾਂ ਇਸ ਪਾਰ—
ਗਾਲ੍ਹਾਂ ਕੱਢਣ ਲਈ
ਮੁੱਕੇ ਲਹਿਰਾਉਣ ਲਈ
ਚੋਣਾਂ ਲੜਨ ਲਈ।



Sri Satguru Jagjit Singh Ji eLibrary NamdhariElibrary@gmail.com

ਤੇ ਇਸ ਲਹਿਰ ਦੇ ਸ਼ਹੀਦਾਂ ਨੂੰ ਉਹ ਇਸ ਤਰ੍ਹਾਂ ਆਪਣੇ ਤਿਲ-ਫੁੱਲ ਭੇਟਾ ਕਰਦਾ ਹੈ :

ਜਿੱਦਣ ਤੂੰ ਧਿਰਥੀ ਜੰਮਿਆ ਸੀ
ਕਿਹੜਾ ਦਿਨ ਸੀ ਮਾਂ
'ਰੱਬ' ਬਣਕੇ ਮੈਂ ਕੁੱਲ ਕਲੰਡਰ
ਉਹੀਓ ਦਿਨ ਕਰ ਦਾਂ
... ... ...

ਇਹਨੀਂ ਹੀ ਦਿਨੀਂ ਜਦੋਂ ਮੋਗਾ ਐਜੀਟੇਸ਼ਨ ਜੋਬਨ 'ਤੇ ਸੀ। ਅਸੀਂ ਆਪਣੇ ਰੂਪੋਸ਼ ਯਾਰਾਂ ਨੂੰ ਜਦ ਰਾਤ ਬਰਾਤੇ ਮਿਲਣ ਜਾਣਾ ਤਾਂ ਸਾਡਾ ਇਕ ਵਿਦਿਆਰਥੀ ਆਗੂ ਜਿਸਨੂੰ ਅਸੀਂ ਪਿਆਰ ਨਾਲ ਭੋਲਾ ਕਹਿੰਦੇ, ਉਹ ਪਾਸ਼ ਦੀ ਇਹ ਕਵਿਤਾ 'ਅਸੀਂ ਲੜਾਂਗੇ ਸਾਥੀ' ਹਮੇਸ਼ਾ ਗੁਣਗੁਣਾਉਂਦਾ ਖ਼ਾਸਕਰ ਇਹ ਪੰਕਤੀਆਂ :

ਅਸੀਂ ਲੜਾਂਗੇ
ਕਿ ਲੜਨ ਬਾਝੋਂ ਕੁਝ ਵੀ ਨਹੀਂ ਮਿਲਦਾ
ਅਸੀਂ ਲੜਾਂਗੇ
ਕਿ ਹਾਲੇ ਤੱਕ ਲੜੇ ਕਿਉਂ ਨਹੀਂ
ਅਸੀਂ ਲੜਾਂਗੇ
ਆਪਣੀ ਸਜ਼ਾ ਕਬੂਲਣ ਲਈ
ਲੜ ਕੇ ਮਰ ਚੁਕਿਆਂ ਦੀ ਯਾਦ ਜ਼ਿੰਦਾ ਰੱਖਣ ਲਈ
ਅਸੀਂ ਲੜਾਂਗੇ ਸਾਥੀ......।

੧੯੭੨-੭੩ ਰਾਮਪੁਰਾ ਫੂਲ ਦੀ ਪੰਜਾਬੀ ਲੇਖਕ ਸਭਾ, ਸਾਹਿਤ ਜਗਤ ਵਿਚ ਇਨੀਂ ਦਿਨੀਂ ਬਹੁਤ ਚਰਚਤ ਸੀ। ਇਥੇ ਹੋਣ ਵਾਲੇ ਸਾਹਿਤਕ ਇਕੱਠਾਂ ਕਰਕੇ। ਪੂਰੇ ਪੰਜਾਬ ਦੀਆਂ ਸਾਹਿਤ ਸਭਾਵਾਂ 'ਚ ਇਸ ਦੇ ਸਾਹਿਤਕ ਇਕੱਠਾਂ ਦਾ ਚਰਚਾ ਹੁੰਦਾ। ਇਸ ਸਾਹਿਤ ਸਭਾ ਨੇ ਅਤਰਜੀਤ, ਭੂਰਾ ਸਿੰਘ ਕਲੇਰ, ਬਾਰੂ ਸਤਵਰਗ, ਲਾਭ ਸਿੰਘ ਖੀਵਾ ਤੇ ਮੇਰੇ ਸਮੇਤ ਕਈ ਨੌਜੁਆਨ ਲੇਖਕ ਪੈਦਾ ਕੀਤੇ। ਡਾ: ਚਮਨ ਲਾਲ ਪ੍ਰਭਾਕਰ ਸਾਡਾ ਆਲੋਚਕ ਗਿਣਿਆ ਜਾਂਦਾ ਸੀ। ਅਸੀਂ ਪਾਸ਼ ਦੀ ਕਵਿਤਾ 'ਯੁੱਧ ਤੇ ਸ਼ਾਂਤੀ' ਬਾਰੇ ਇਕ ਵਿਸ਼ੇਸ਼ ਇਕੱਠ ਕੀਤਾ ਬਹੁਤ ਬਹਿਸ ਹੋਈ। ਬਹਿਸ ਕਵਿਤਾ ਤੋਂ ਦੀ ਹੁੰਦੀ ਹੋਈ ਪਾਸ਼ ਦੇ ਨਿੱਜੀ ਜੀਵਨ ਤੱਕ ਪਹੁੰਚ ਗਈ। ਪਾਸ਼ ਸ਼ਾਇਦ ਕਿਧਰੇ ਨਿੱਕੀ ਮੋਟੀ ਨੌਕਰੀ ਕਰਨ ਲੱਗ ਪਿਆ ਸੀ। ਅਤਰਜੀਤ ਹੁਰਾਂ ਖਦਸ਼ਾ ਜ਼ਾਹਿਰ ਕੀਤਾ ਕਿ ਕਿਤੇ ਪਾਸ਼ ਦਾ ਮੱਚ ਨਾ ਮਰ ਜਾਵੇ। ਉਸਨੂੰ ਨੌਕਰੀ ਨਹੀਂ ਕਰਨੀ ਚਾਹੀਦੀ ਇਸ ਤਧ੍ਹਾਂ ਕੁਝ ਹੋਰਾਂ ਵੀ ਅਤਰਜੀਤ ਦੀ ਹਾਂ ਵਿਚ ਹਾਂ ਮਿਲਾਈ। ਬਹਿਸ ਵਿਸ਼ੇ ਤੋਂ ਬਾਹਰ ਜਾਂਦੀ ਵੇਖ ਮੈਥੋਂ ਰਹਿ ਨਾ ਹੋਇਆ ਤਾਂ ਮੈਂ ਕਿਹਾ ਅਤਰਜੀਤ, ਭੂਰਾ ਸਿੰਘ ਕਲੇਰ, ਚਮਨ ਲਾਲ ਪ੍ਰਭਾਕਰ ਕੀ ਸਰਕਾਰੀ ਨੌਕਰੀ ਨਹੀਂ ਕਰਦੇ ? ਇਹ ਇਕ ਬੇਹੂਦਾ ਸਵਾਲ ਹੈ। ਇਸ ਤੇ ਬਹਿਸ ਨਹੀਂ ਹੋਣੀ ਚਾਹੀਦੀ। ਤੁਸੀਂ ਜੇਕਰ ਉਸਦੀ ਕਵਿਤਾ ਬਾਰੇ ਕੋਈ ਗੱਲ ਕਰਨੀ ਹੈ ਤਾਂ ਕਰੋ ਨਹੀਂ ਤਾਂ ਅਸੀਂ ਵਾਕਆਊਟ ਕਰਨ ਲਈ ਮਜਬੂਰ ਹੋ ਜਾਵਾਂਗੇ। ਪਰ ਇਹ ਗੱਲ ਓਦੋਂ ਬੜੀ ਚੰਗੀ ਲਗਦੀ ਸੀ ਕਿ ਪਾਸ਼ ਦੀ ਇਕ ਇਕ ਕਵਿਤਾ ਬਾਰੇ ਅਲਗ ਅਲਗ ਸਾਹਿਤ ਸਭਾਵਾਂ ਗੋਸ਼ਟੀਆਂ ਕਰਦੀਆਂ। ਉਸਾਰੂ ਕਿਸਮ ਦੀ ਬਹਿਸ ਹੁੰਦੀ ਤੇ ਉਲਾਰੂ ਕਿਸਮ ਦੀ ਵੀ। ਇਸੇ ਤਰ੍ਹਾਂ ਇਕ ਵਾਰ ਭਾਈ ਰੂਪਾ ਸਾਹਿਤ ਸਭਾ ਦੀ ਮੀਟਿੰਗ ਦੀ ਪ੍ਰਧਾਨਗੀ ਕਰਦਿਆਂ ਸੰਤੋਖ ਸਿੰਘ ਧੀਰ ਪਾਸ਼ ਦੀ ਕਵਿਤਾ ਜ਼ਫ਼ਰਨਾਮਾ ਤੇ ਖਿੱਝ ਉਠਿਆ ਕਹੇ ਇਹ ਜੋ ਪੈਗੰਬਰੀ ਅੰਦਾਜ਼ ਹੈ ਉਸਨੂੰ ਪਸੰਦ ਨਹੀਂ :

ਅਸੀਂ ਹੁਣ ਆਏ ਹਾਂ
ਅਹਿ ਲਓ ਸਾਡਾ ਜ਼ਫ਼ਰਨਾਮਾ
ਸਾਡੇ ਹਿੱਸੇ ਦੀ ਕਟਾਰ ਦੇ ਦੇਵੋ
ਸਾਡਾ ਪੇਟ ਹਾਜ਼ਰ ਹੈ

ਧੀਰ ਕਹਿਣ ਲੱਗਾ ਇਹ ਕੀ ਗੱਲ ਹੋਈ :

ਮੈਂ ਕਹਿ ਉਠਿਆ ਚਲ ਬਦੀ ਸੰਤ (ਸੰਧੂ)
ਹੇਠਾਂ ਧਰਤੀ ਚਲੀਏ
ਪਾਪਾਂ ਦਾ ਤਾਂ ਭਾਰ ਵੱਧਦਾ ਜਾਂਦਾ ਹੈ

ਫੇਰ ਚਮਨ ਲਾਲ ਪ੍ਰਭਾਕਰ ਉਠਿਆ ਤੇ ਉਸਨੇ ਅੰਬਾਂ ਦੇ ਟੋਕਰੇ ਵਾਲੀ ਗੱਲ ਕਹਿ ਕੇ ਧੀਰ ਹੁਰਾਂ ਤੇ ਆਪਣਾ ਗੁੱਸਾ ਢੇਲਾ ਕੀਤਾ। (ਇਹ ਗੱਲ ਕਦੀ ਫੇਰ ਸਹੀ)

ਫੇਰ ਸੰਨ ਪਚੱਤਰ, ਐਮਰਜੰਸੀ ਦਾ ਦੌਰ। ਪੂਰਾ ਮੁਲਕ 'ਸਿਆਸੀ-ਸਜ਼ਾ' ਦੇ ਕਾਲੇ ਸੰਘਣੇ ਦੌਰ 'ਚੋਂ ਗੁਜ਼ਰ ਰਿਹਾ ਸੀ। ਲਿਖਾਰੀਆਂ ਲਈ ਇਹੋ ਜਿਹੇ ਸਮੇਂ ਚਣੌਤੀਆਂ ਭਰੇ ਹੁੰਦੇ ਨੇ। ਬਥੇਰੇ ਲੇਖਕ ਥਿੜਕ ਗਏ। ਕਈਆਂ ਨੇ ਤਾਂ ਵੇਲੇ ਦੀ 'ਮਹਾਰਾਣੀ' ਦੀ ਜੈ ਜੈਕਾਰ ਬੁਲਾਈ। ਉਸਨੂੰ ਦੁਰਗਾ, ਕਾਲੀ ਦੇਵੀ ਆਦਿ ਕਹਿ ਕੇ ਨਿਵਾਜ਼ਿਆ। ਤੇ ਸਰਕਾਰੇ-ਦਰਬਾਰੇ ਆਪਣੀ 'ਜਿੱਤ' ਦੇ ਝੰਡੇ ਝੁਲਾਏ। ਪਰ ਪਾਸ਼ ਦੀਆਂ ਇਹ ਪੰਕਤੀਆਂ ਜਿੱਥੇ ਸਾਡੇ ਹੌਂਸਲੇ ਬੁਲੰਦ ਰੱਖਣ ਲਈ ਕਾਫੀ ਸਨ, ਉਥੇ ਸੱਤਾ ਸਮਰਥਕਾਂ ਨੂੰ ਵੰਗਾਰ ਵੀ ਸਨ।

ਹਵਾ ਦਾ ਰੁੱਖ ਬਦਲਣ 'ਤੇ
ਬੜੇ ਨੱਚੇ, ਬੜੇ ਟੱਪੇ
ਜਿਨ੍ਹਾਂ ਦੇ ਸ਼ਾਮਿਆਨੇ ਡੋਲ ਚੁੱਕੇ ਸਨ
ਉਨ੍ਹਾਂ ਐਲਾਨ ਕਰ ਦਿੱਤਾ
ਕਿ ਰੁੱਖ ਹੁਣ ਸ਼ਾਂਤ ਹੋ ਗਏ ਹਨ
ਕਿ ਹੁਣ ਤੂਫਾਨ ਦਾ ਦਮ ਟੁੱਟ ਚੁੱਕਿਆ ਹੈ
... ... ...



Sri Satguru Jagjit Singh Ji eLibrary NamdhariElibrary@gmail.com

ਸੁਣੋ ਓ ਭਰਮ ਦੇ ਪੁੱਤੋ
ਹਵਾ ਨੇ ਦਿਸ਼ਾ ਬਦਲੀ ਹੈ
ਹਵਾ ਬੰਦ ਹੋ ਨਹੀਂ ਸਕਦੀ
ਜਦੋਂ ਤੱਕ ਧਰਤ ਦਾ ਮੁਖੜਾ
ਟਹਿਕ ਗੁਲਜ਼ਾਰ ਨਹੀਂ ਹੁੰਦਾ
ਤੁਹਾਡੇ ਸ਼ਾਮਿਆਨੇ ਅੱਜ ਵੀ ਡਿੱਗੇ
ਭਲਕ ਵੀ ਡਿੱਗੇ
ਹਵਾ ਏਸੇ ਦਿਸ਼ਾ 'ਤੇ ਫੇਰ ਵਗਣੀ ਹੈ
ਤੂਫ਼ਾਨਾਂ ਨੇ ਕਦੀ ਮਾਤ ਨਹੀਂ ਖਾਧੀ।

'ਉੱਡਦੇ ਬਾਜ਼ਾਂ ਮਗਰ' 'ਲੋਹ ਕਥਾ' ਤੋਂ ਬਾਅਦ, ਪਰ ਐਮਰਜੰਸੀ ਤੋਂ ਪਹਿਲਾਂ ਪ੍ਰਕਾਸ਼ਤ ਹੋ ਗਈ ਸੀ। ਮੈਂ ਕਈ ਸਾਲ ਪਾਸ਼ ਦੀ ਇਹ ਨਜ਼ਮ 'ਉਡਦਿਆਂ ਬਾਜ਼ਾਂ ਮਗਰ' ਅੰਤਰ-ਕਾਲਜ ਕਾਵਿ-ਉਚਾਰਣ ਮੁਕਾਬਲਿਆਂ 'ਚ ਪੜ੍ਹ ਪੜ੍ਹ ਅਨੇਕ ਇਨਾਮ ਜਿੱਤੇ। ਪਰ ਮੈਨੂੰ ਕਿਰਤੀ ਕਾਲਜ ਨਿਆਲ ਪਾਤੜਾਂ ਦੇ ਧੁੱਪ ਨਾਲ ਭਰੇ ਵਿਹੜੇ 'ਚ, ਪੁਲਸੀਆਂ ਦੀ ਗਾਰਦ ਦੀ ਹਾਜ਼ਰੀ 'ਚ ਪੜ੍ਹਕੇ ਜੋ ਸੁਆਦ ਆਇਆ, ਉਹ ਇਕ ਅਭੁੱਲ ਯਾਦ ਹੀ ਤਾਂ ਹੈ। ਮੈਂ ਉਸ ਵੇਲੇ ਐਸ. ਡੀ. ਕਾਲਜ ਬਰਨਾਲਾ ਵਿਖੇ ਪੜ੍ਹ ਰਿਹਾ ਸਾਂ।

ਮੈਂ ਤੇ ਮੇਰਾ ਸਾਥੀ ਕਵੀ ਕਰਤਾਰ ਠੁੱਲੀਵਾਲ ਬਰਨਾਲੇ ਤੋਂ ਜਦ ਕਿਰਤੀ ਕਾਲਜ ਦੇ ਵਿਹੜੇ 'ਚ ਪੁੱਜੇ ਤਾਂ ਗੁਰਦਾਸ ਮਾਨ ਗੀਤ ਗਾ ਰਿਹਾ ਸੀ। ਸੱਜਣਾ ਵੇ ਸੱਜਣਾ ਤੇਰੇ ਸ਼ਹਿਰ ਵਾਲੀ ਸਾਨੂੰ ਬੜੀ ਚੰਗੀ ਲਗਦੀ ਦੁਪਹਿਰ। ਜੱਜਾਂ ਵਿਚਕਾਰ ਹਾਜ਼ਿਰ ਸਨ ਪੰਜਾਬੀ ਸ਼ਾਇਰ ਪ੍ਰੋ: ਅਨੂਪ ਵਿਰਕ, ਪ੍ਰੋ: ਤੇਜਬੀਰ ਕਸੇਲ, ਪ੍ਰੋ: ਸੁਰਜੀਤ ਮਾਨ (ਪੰਜੀਅਰ) ਅਤੇ ਬਾਕੀ ਦੇ ਮੁਕਾਬਲੇ 'ਚ ਨਜ਼ਮ ਪੜ੍ਹਨ ਵਾਲੇ ਉਸ ਵੇਲੇ ਚਰਚਿਤ ਬੁਲਾਰੇ ਸਨ ਬਲਜੀਤ ਸਿੰਘ (ਅੱਜ ਕਲ ਸੰਦਲੀ ਪੈੜਾਂ ਦਾ ਨਿਰਮਾਤਾ) ਸੁਖਵਿੰਦਰ ਕੰਬੋਜ (ਵਿਦੇਸ਼ੀ ਪੰਜਾਬੀ ਕਵੀ) ਸਤੀਸ਼ ਵਰਮਾ (ਨਾਟਕਾਰ+ਕਵੀ) ਤੇ ਹੋਰ ਬਹੁਤ ਸਾਰੇ। ਇਹ ਸਭਨਾਂ ਨੂੰ ਵੇਖ ਮੈਂ ਬੇਹੱਦ ਖੁਸ਼ ਹੋਇਆ ਕਿ ਅੱਜ ਮਜ਼ਾ ਆਏਗਾ ਮੁਕਾਬਲੇ ਦਾ ਪਰ ਪੁਲਸ ਦਸਤਿਆਂ ਦੀ ਹਾਜ਼ਰੀ ਨੇ ਮੇਰੀ ਨਜ਼ਮ ਦੀ ਦਾਦ ਨੂੰ ਬਹੁਤ ਬੜਾਵਾ ਦਿੱਤਾ ਖ਼ਾਸਕਰ ਜਦ ਮੈਂ ਇਹ ਬੰਦ ਉਚਾਰੇ :

ਇਥੇ ਤਾਂ ਪਤਾ ਨਹੀਂ
ਕਦ ਆ ਧਮਕਣ
ਲਾਲ-ਪਗੜੀਆਂ ਵਾਲੇ ਆਲੋਚਕ
ਤੇ ਸ਼ੁਰੂ ਕਰ ਦੇਣ
ਕਵਿਤਾ ਦੀ ਦਾਦ ਦੇਣੀ

ਤਾਂ ਯਕੀਨ ਜਾਨਿਓ ਮੈਨੂੰ ਇਕ ਅਧ ਮਿੰਟ ਲਈ ਤਾੜੀਆਂ ਦੀ ਗੂੰਜ ਕਾਰਣ ਵਿਚੋਂ ਚੁੱਪ ਰਹਿਣਾ ਪਿਆ ਤੇ ਜਿਉਂ ਜਿਉਂ ਮੈਂ ਕਵਿਤਾ ਅਗਾਂਹ ਤੋਰੀ ਜਾਵਾਂ ਅਚੇਤ ਮਨ ਸੋਚੀ ਜਾਵੇ ਕਿ ਸਟੇਜ ਤੋਂ ਉਤਰਦੇ ਹੀ ਪੁਲਸੀਆਂ ਨੇ ਮੈਨੂੰ ਚੁਕ ਲੈਣਾ ਹੈ ਐਮਰਜੰਸੀ ਦਾ ਦੌਰ ਹੈ ਕਿਸੇ ਨੇ ਮੇਰੀ ਬਾਤ ਨਹੀਂ ਪੁਛਣੀ ਪਰ ਅਜਿਹਾ ਕੁਝ ਵੀ ਨਾ ਵਾਪਰਿਆ। ਸਗੋਂ ਪਹਿਲਾ ਵਿਅਕਤੀਗਤ ਇਨਾਮ ਵੀ ਮੈਨੂੰ ਮਿਲਿਆ ਤੇ ਸ਼ੀਲਡ ਵੀ ਸਾਡੀ ਦੋਹਾਂ ਦੀ ਟੀਮ ਨੂੰ ਪ੍ਰਾਪਤ ਹੋਈ।

ਮਿੱਤਰਾਂ ਦੀ ਮਹਿਫ਼ਲ 'ਚ ਜਦ ਇਹ ਸਾਰੀ ਗਲ ਪਾਸ਼ ਨੂੰ ਸੁਣਾਈ ਤਾਂ ਉਹ ਸ਼ਰਮਾ ਗਿਆ ਹੋਰ ਚਾਰਾ ਵੀ ਕੀ ਸੀ । ਮੈਂ ੧੯੭੬ 'ਚ ਡਰਾਮਾਟਿਕ ਆਰਟ ਦੀ ਐਮ.ਏ. ਕਰਨ ਲਈ ਪੰਜਾਬੀ ਯੂਨੀਵਰਸਿਟੀ ਪਟਿਆਲਾ 'ਚ ਜਾ ਦਾਖਲ ਹੋਇਆ। ਪਾਸ਼ ਮੈਨੂੰ ਏਨਾਂ ਨਹੀਂ ਸੀ ਜਾਣਦਾ। ਉਹ ਸਾਡੇ ਇਕ ਸਾਂਝੇ ਦੋਸਤ ਜਗਜੀਤ ਗੁਰੋਂ ਕੋਲ ਆਇਆ ਕਰਦਾ ਸੀ ਗੁਰੋਂ ਨੂੰ ਪਾਸ਼ ਹੋਰੀ ਸਾਰੇ ਡਾਕਟਰ ਕਿਹਾ ਕਰਦੇ। ਉਹ ਇੰਜ ਕਹਾਕੇ ਖੁਸ਼ ਵੀ ਹੁੰਦਾ। ਉਸਨੂੰ ਕਵਿਤਾਕਾਰੀ ਦਾ ਵੀ ਸ਼ੌਕ ਸੀ ਪਰ ਸਾਡੇ 'ਚੋਂ ਬਹੁਤਿਆਂ ਨੂੰ ਇਹ ਸ਼ੱਕ ਰਹਿੰਦਾ ਕਿ ਪਾਸ਼ ਡਾਕਟਰ ਨੂੰ ਕਵਿਤਾਵਾਂ ਲਿਖ ਕੇ ਦਿੰਦੇ ਪਰ ਅਸੀਂ ਕਦੀ ਖੁਲ੍ਹ ਕੇ ਗੱਲ ਨਾ ਕਰਦੇ। ਸਾਨੂੰ ਇਸ ਦੋਸਤੀ ਦਾ ਇਹ ਲਾਭ ਹੁੰਦਾ ਕਿ ਪਾਸ਼ ਨੂੰ ਅਸੀਂ ਮਿਲਦੇ । ਉਹਨੀਂ ਦਿਨੀਂ ਉਹ ਪਾਸ਼ ਦਾ ਸੰਪਾਦਿਤ ਕੀਤਾ 'ਫੇਰ ਸਿਆੜ' ਜੋ ਪਾਸ਼ ਨੇ 'ਸਿਆੜ' ਤੋਂ ਬਾਅਦ ਮੁੜ ਸ਼ੁਰੂ ਕੀਤੀ ਸੀ ਲੈ ਆਇਆ। ਉਸ ਰਸਾਲੇ 'ਚ ਪਾਸ਼ ਦਾ ਦਰਸ਼ਨ-ਸ਼ਾਸ਼ਤਰ ਦਾ ਗਿਆਨ ਸਾਨੂੰ ਹੈਰਾਨ ਕਰ ਗਿਆ । ਪਾਸ਼ ਨੂੰ ਸਪੇਸ ਸਾਇੰਸ 'ਚ ਡੂੰਘੀ ਦਿਲਚਸਪੀ ਸੀ । ਫੇਰ ਸਿਆੜ ਵਿਚਾਲੇ ਪਾਸ਼ ਦੇ ਲੇਖ ਨੇ ਯੂਨੀਵਰਸਿਟੀ ਦੇ ਪ੍ਰੋਫੈਸਰਾਂ ਨੂੰ ਡਾਢਾ ਪ੍ਰੇਸ਼ਾਨ ਕਰੀ ਰੱਖਿਆ। ਪੰਜਾਬ ਯੂਨੀਵਰਸਿਟੀ ਦਾ ਇਕ ਪ੍ਰੋਫੈਸਰ ਤਾਂ ਪਾਸ਼ ਨਾਲ ਲਿਖਤੀ ਬਹਿਸ ਵਿਚ ਫਸ ਗਿਆ। ਬੜਾ ਸੁਆਦ ਆਇਆ।

ਯੂਨੀਵਰਸਿਟੀ ਦੇ ਉਨੀਂ ਦਿਨੀਂ ਮੇਰੇ ਤੇ 'ਇਸ਼ਕ ਦਾ ਭੂਤ' ਸਵਾਰ ਸੀ। ਮੈਂ ਧੜਾਧੜ ਪ੍ਰੇਮ ਕਵਿਤਾਵਾਂ ਲਿਖ ਰਿਹਾ ਸੀ। ਜੋ ਅੰਮ੍ਰਿਤਾ ਜੀ ਬੜੀ ਰੀਝ ਨਾਲ ਨਾਗਮਣੀ 'ਚ ਛਾਪਦੇ, ਮੇਰਾ ਨਵੇਂ ਖੋਜ ਦੇ ਕਵੀਆਂ 'ਚ ਵਾਹਵਾ ਚਰਚਾ ਸੀ। ਇਕ ਦਿਨ ਮੈਂ ਆਪਣੀ ਸਾਬਕਾ ਮਹਿਬੂਬ ਨਾਲ ਚੰਡੀਗੜ ਸ਼ਾਪਿੰਗ ਕਰਕੇ ਪਟਿਆਲੇ ਵਾਲੀ ਬਸ ਫੜਣ ਹੀ ਵਾਲਾ ਸੀ ਕਿ ਮੇਰੇ ਸਮਕਾਲੀ ਮਿੱਤਰਾਂ ਨੇ ਮੈਨੂੰ ਘੇਰ ਲਿਆ। ਭੂਸ਼ਨ, ਲੋਕ ਨਾਥ ਅਤੇ ਰਜਿੰਦਰ ਸੋਢੀ ਕਹਿਣ ਲਗੇ ਇਕ ਸਫ਼ਰ ਤੇ ਨਿਕਲੇ ਹਾਂ। ਸਾਡੇ ਨਾਲ ਚਲਣੈ ਤਾਂ ਚਲ, ਮੈਂ ਪੁਛਾਂ ਕਿ ਦਸੋ ਤਾਂ ਸਹੀ ਚਲਣੈ ਕਿੱਥੇ । ਆਖਣ ਦਸਣਾ ਨਹੀਂ ਜੇ ਚਲਣੈ ਤਾਂ ਗੱਲ ਕਰ। ਮੈਂ ਕਿਹਾ ਕਿਨੇ ਦਿਨ ਦਾ ਪ੍ਰੋਗਰਾਮ ਏ, ਕੋਈ ਕਪੜਾ ਲੀੜਾ ਨਾਲ ਲੈ ਲਈਏ।


Sri Satguru Jagjit Singh Ji eLibrary NamdhariElibrary@gmail.com

ਕਹਿੰਦੇ ਜੋ ਏਨਾ ਦਸ ਦਿੰਦੇ ਆਂ ਕਿ ਪੂਰੀ ਰਾਤ ਸਾਹਿਤੱਕ ਪ੍ਰੋਗਰਾਮ ਚਲੇਗਾ ਤੇ ਅਗਲੇ ਦਿਨ ਵਾਪਸੀ ਹੈ। ਬਸ ਏਹੀ ਪੈਂਟ ਸ਼ਰਟ (ਨੀਲੀ ਕਾਟਰਾਈ ਦੀ ਪੈਂਟ, ਲਾਲ ਸ਼ਰਟ) ਜੋ ਤੂੰ ਪਹਿਣਿਆ ਹੈ, ਕਾਫ਼ੀ ਹੈ। ਮੈਂ ਬਾਕੀ ਦੇ ਪੁਰਾਣੇ ਤੇ ਨਵੇਂ ਕਪੜਿਆਂ ਦਾ ਪੈਕਟ ਉਸ ਨੂੰ ਸੌਂਪਦਿਆ ਕਿਹਾ ਕਿ ਤੁਸੀਂ ਹੁਣ ਚਲੋ ਮੈਂ ਤੁਹਾਨੂੰ ਪਟਿਆਲੇ ਦੀ ਬਸ ਚੜਾ ਆਵਾਂ। ਮੈਨੂੰ ਤਾਂ ਹੁਣ ਇਹਨਾਂ ਨਾਲ ਹੀ ਜਾਣਾ ਪੈਣੈ ਤੇ ਇਉਂ ਅਸੀਂ ਉਸ ਤੋਂ ਬਗੈਰ ਮਾਹਲਪੁਰ ਪਹੁੰਚ ਗਏ। ਜਿਥੇ ਲਾਲਟੈਨਾਂ ਦੀ ਕਤਾਰ ਸਾਨੂੰ ਉਡੀਕ ਰਹੀ ਸੀ। ਹਰੀਆਂ ਅੱਖਾਂ ਵਾਲਾ ਬਹੁਤ ਹੀ ਪਿਆਰਾ ਇਨਸਾਨ ਪ੍ਰੋ. ਅਜੀਤ, ਉਸਦਾ ਪੁੱਤਰ, ਤੇ ਉਨ੍ਹਾਂ ਦਾ ਬਜ਼ੁਰਗ ਹੱਥਾਂ 'ਚ ਫੜਈਆਂ ਜਗਦੀਆਂ ਲਾਲਟੈਨਾਂ ਹਿਲਾ ਹਿਲਾ ਸਾਡਾ ਸਵਾਗਤ ਕਰ ਰਹੇ ਸਨ। ਉਹ ਬਜ਼ੁਰਗ ਮੈਨੂੰ ਕਦੀ ਨਹੀਂ ਭੁਲ ਸਕਦਾ। ਉਹ ਮੈਨੂੰ ਹੂ ਬਹੂ ਹੇਮਿੰਗਵੇ ਲੱਗਾ। ਲਾਲਟੈਨਾਂ ਦੇ ਚਾਨਣ 'ਚ ਮੈਂ ਪਾਸ਼ ਦਾ ਚਿਹਰਾ ਲਭ ਰਿਹਾ ਸੀ। ਪ੍ਰੋ. ਅਜੀਤ ਨੂੰ ਪਾਸ਼ ਦੇ ਆਉਣ ਬਾਰੇ ਪੁਛਿਆ ਤਾਂ ਕਹਿਣ ਲਗਾ ਸ਼ਾਇਦ ਐਤਕਾਂ ਤਿਕੜੀ ਨਹੀਂ ਆਵੇਗੀ (ਪਾਸ਼, ਪਾਤਰ ਤੇ ਅਮਿਤੋਜ) ਪਰ ਪਾਤਰ ਆਪਣੀ ਬੀਵੀ ਸਮੇਤ ਪਹੁੰਚਿਆ। ਇਸ ਲਾਲਟੈਨਾਂ ਦੀ ਕਾਤਰ ਦੀ ਬਾਤ ਕਦੀ ਫੇਰ ਸਹੀ।

ਮਾਹਲਪੁਰ ਤੋਂ ਮੈਂ ਖੁਰਸ਼ੀਦ ਨਾਲ ਜਲੰਧਰ ਪਹੁੰਚ ਗਿਆ ਜਲੰਧਰ ਰਾਤ ਰਿਹਾ। ਅਗਲਾ ਪੂਰਾ ਦਿਨ ਵੀ। ਉਨੀਂ ਦਿਨੀਂ ਜੈ ਪ੍ਰਕਾਸ਼ ਨਰਾਇਣ ਦੀ ਮ੍ਰਿਤੂ ਹੋ ਗਈ ਸੀ। ਟੀ. ਵੀ. ਸਟੇਸ਼ਨ ਪੁਜਾ ਤਾਂ ਮੇਰੇ ਬਹੁਤ ਪਿਆਰੇ ਪ੍ਰੋਡਿਊਸਰ ਦੋਸਤ ਪੀ ਐਲ. ਚਾਵਲਾ ਕਹਿਣ ਲਗਾ ਐਤਕਾਂ ਤੇਰਾ ਖਰਚਾ ਪਾਣੀ ਮੁਸ਼ਕਿਲ ਹੀ ਨਿਕਲੇਗਾ ਕਿਉਂਕਿ ਹੋਰ ਕੋਈ ਰਿਕਾਡਿੰਗ ਵਗੈਰਾ ਤਾਂ ਹੋ ਨਹੀ ਸਕਦੀ ਪਰ ਜੇ ਤੂੰ ਚਾਹੇ ਤਾਂ ਜੈ ਪ੍ਰਕਾਸ਼ ਨਰਾਇਣ ਨੂੰ ਸ਼ਰਧਾਂਜਲੀ ਭੇਟ ਕਰਨ ਵਾਲਿਆਂ 'ਚ ਸ਼ਾਮਿਲ ਹੋ ਸਕਦੈਂ ਬੱਸ ਇਹੋ ਇਕ ਤਰੀਕਾ ਹੈ ਖਰਚ ਪਾਣੀ ਪੂਰਾ ਹੋ ਸਕਦੈ।

ਮੈਂ ਉਸਦੀ ਗਲ ਮਨ ਗਿਆ ਤੇ ਚੈਕ ਲੈ ਕੇ ਪਟਿਆਲੇ ਵਾਲੀ ਬਸ ਫੜਨ ਦੀ ਤਿਆਰੀ ਕੀਤੀ। ਬੱਸ ਅੱਡੇ ਤੋਂ ਸਫ਼ਰ 'ਚ ਪੜ੍ਹਨ ਲਈ ਕੋਈ ਮੈਗਜ਼ੀਨ ਖਰੀਦਣ ਬੁੱਕ ਸਟਾਲ ਤੇ ਰਸਾਲੇ ਫਰੋਲ ਰਿਹਾ ਸਾਂ ਕਿ ਅਚਾਨਕ ਇਕ ਅਵਾਜ਼ ਮੇਰੇ ਕੰਨੀ ਪਈ। ਕੋਈ ਹੋਰ ਸੈਕਸੀ ਜਿਹਾ ਨਾਵਲ ਨਹੀਂ ਆਇਆ ਅੰਗਰੇਜ਼ੀ ਜਾਂ ਫੇਰ ਜਸੂਸੀ ਹੀ। ਮੈਂ ਉਸ ਆਵਾਜ਼ ਵਾਲੇ ਵੱਲ ਤਕਿਆ। ਹੈਰਾਨੀ, ਪ੍ਰੇਸ਼ਾਨੀ ਤੇ ਖੁਸ਼ੀ 'ਚ ਉਸਨੇ ਮੈਨੂੰ ਜੱਫੀ ਪਾ ਲਈ। ਪਾਸ਼ ਨੇ ਪਿੰਡ ਜਾਣਾ ਸੀ ਤੇ ਮੈਂ ਪਟਿਆਲੇ। ਉਸ ਦਿਨ ਉਹ ਅਧਾ ਪੌਣਾ ਘੰਟਾ ਸਪੇਸ ਬਾਰੇ ਮੈਨੂੰ ਜਾਣਕਾਰੀ ਦਿੰਦਾ ਰਿਹਾ ਤੇ ਨਾਲ ਨਾਲ ਆਖੀ ਜਾਵੇ ਮੈਂ ਅੱਜਕਲ ਜੋ ਹਥ ਆਉਂਦੈ ਪੜ੍ਹੀ ਜਾਣੈਂ ਬਹੁਤ ਕੁਝ ਫਜ਼ੂਲ ਪੜ੍ਹਿਐ, ਸੱਚੀ ਫਜ਼ੂਲ ਕਿਸਮ ਦਾ ਲਿਟਰੇਚਰ ਪੜ੍ਹਕੇ ਮੈਨੂੰ ਬਹੁਤ ਨਜ਼ਾਰਾ ਆਉਂਦੈ" ਕਹਿਣ ਲਗਾ ਤੂੰ ਕੋਈ ਨਵੀਂ ਕਵਿਤਾ ਲਿਖੀ ਹੈ ਤਾਂ ਸੁਣਾ ਮੈਂ ਕਿਹਾ ਨਹੀਂ ਤੇ ਅਸੀਂ ਵਿਦਾ ਹੋ ਗਏ।

੧੯੮੧ ਮੇਰੀ ਬਦਲੀ ਅਮ੍ਰਿਤਸਰ ਤੋਂ ਜਲੰਧਰ ਦੂਰ-ਦਰਸ਼ਨ ਜਦ ਹੋਈ ਤਾਂ ਮੈਨੂੰ ਇਸ ਗਲ ਦੀ ਜ਼ਿਆਦਾ ਖੁਸ਼ੀ ਹੋਈ ਕਿ ਪਾਸ਼ ਦਾ ਪਿੰਡ ਨੇੜੇ ਹੈ ਉਸਨੂੰ ਜਲੰਧਰ ਜਾਂ ਉਸਦੇ ਪਿੰਡ ਅਕਸਰ ਮਿਲਿਆ ਕਰਾਂਗੇ ਪਰ ਅਜਿਹਾ ਨਾ ਹੋਇਆ। ਉਹ ਬਹੁਤ ਘੱਟ ਹੀ ਮਿਲਦਾ ਕਦੀ ਦੇਸ਼ ਭਗਤ ਹਾਲ ਗੁਰਸ਼ਰਨ ਭਾਅ ਜੀ ਦਾ ਕੋਈ ਪ੍ਰੋਗਰਾਮ ਹੋਣਾ ਤਾਂ ਉਸਨੇ ਉੱਥੇ ਜ਼ਰੂਰ ਪਹੁੰਚਣਾ ਤੇ ਜਾਂ ਫਿਰ ਹੋਰ ਇਸ ਕਿਸਮ ਦਾ ਸਾਹਿਤਕ ਇਕਠਾਂ ਵਿਚ ਕਦੀ ਕਦੀ ਮਿਲ ਪੈਣਾ।

ਸਾਹਿਤਕ ਇਕੱਠਾਂ ਵਿਚਕਾਰ ਉਸਦੇ ਵਿਚਰਣ ਦਾ ਅੰਦਾਜ਼ ਨਵੇਕਲਾ ਹੁੰਦਾ ਉਸਨੇ ਹਰ ਫੰਕਸ਼ਨ 'ਚ ਲੇਟ ਪਹੁੰਚਣਾ ਤੇ ਕਿਤੇ ਪਿਛਾਂਹ ਜਿਹੇ ਦੁਬਕਕੇ ਜਿਹੇ ਬੈਠ ਜਾਣਾ ਜਿਵੇਂ ਕੋਈ ਸ਼ਹਿ ਲਾ ਕੇ ਬੈਠਦੈ। ਫਿਰ ਅੱਧ ਵਿਚਕਾਰੋਂ ਖਿਸਕ ਜਾਣਾਂ ਜਾਂ ਫਿਰ ਯਾਰਾਂ ਮਿੱਤਰਾਂ ਉਸਨੂੰ ਬਾਹਰ ਬੁਲਾ ਲੈ ਜਾਣਾ। ਅੰਦਰ ਫੰਕਸ਼ਨ ਤੇ ਬਾਹਰ ਦੋਸਤਾਂ ਸੰਗ ਗੱਪਸ਼ਪ ਉਸਨੂੰ ਚੰਗੀ ਲਗਦੀ। ਹਰ ਸਾਹਿਤਕ ਫੰਕਸ਼ਨ ਤੇ ਉਸਨੇ ਬੜੇ ਅਜੀਬੋ ਗਰੀਬ ਜਿਹੇ ਕਪੜੇ ਪਹਿਣ ਕੇ ਆਉਣਾ ਮੇਰਾ ਮਤਲਬ ਕੋਈ ਖਾਸ ਕਪੜੇ ਲੀੜੇ ਨਹੀਂ ਜਿਵੇਂ ਪੈਰੀ 'ਵੀ' ਸ਼ੇਪ ਚਪਲ ਜਿਸਦੀ ਬਦਰੀ ਨੇ ਕਈਵਾਰ ਟੁਟ ਜਾਣਾ। ਪਰ ਭਾਅ ਜੀ ਦੇ ਫੰਕਸ਼ਨ ਤੇ ਉਸਨੇ ਕਵਿਤਾ ਪੜ੍ਹੇ ਬਗੈਰ ਨਹੀਂ ਸੀ ਖਿਸਕਣਾ ਹੁੰਦਾ।

ਦੂਰਦਰਸ਼ਨ ਤੇ ਰੇਡੀਓ ਵਾਲੇ ਉਸਨੂੰ ਕਵੀ ਦਰਬਾਰਾਂ ਜਾਂ ਸਾਹਿਤਕ ਗੋਸ਼ਟੀਆਂ, ਬਹਿਸਾਂ 'ਚ ਸ਼ਾਮਿਲ ਕਰਨ ਤੋਂ ਕਤਰਾਉਂਦੇ ਸਨ ਭਾਵੇਂ ਕੋਈ ਲਿਖਤੀ ਸਰਕਾਰੀ ਪਾਬੰਦੀ ਨਹੀਂ ਸੀ ਪਰ ਵੇਲੇ ਵੇਲੇ ਦੇ ਪ੍ਰੋਗਰਾਮ ਦੇ ਇੰਚਾਰਜ ਕੁਰਸੀਆਂ ਨਾਲ ਬੱਝੇ ਹੋਏ ਕੁਰਸੀਆਂ ਦੇ ਖਿਸਕ ਜਾਣ ਤੋਂ ਡਰਦੇ ਸਨ ਐਂਵੇ ਰਿਸਕ ਨਹੀ ਸਨ ਲੈਣਾ ਚਾਹੁੰਦੇ। ਪਰ ਓਧਰ ਪਾਸ਼ ਨੇ ਵੀ ਕਸਮ ਖਾਧੀ ਹੋਈ ਸੀ ਇਨ੍ਹਾਂ ਅਦਾਰਿਆਂ 'ਚ ਨਾ ਵੜਣ ਦੀ। ਇਕ ਵਾਰ ਮੈਂ ਪੰਜਾਬੀ ਪ੍ਰੋਗਰਾਮ ਦੇ ਇੰਚਾਰਜ ਪੀ. ਐਲ. ਚਾਵਲਾ ਨੂੰ ਮਨਾ ਲਿਆ ਕਿ ਚਾਹੇ ਕੁਝ ਵੀ ਹੋਵੇ ਜਿਨ੍ਹਾਂ ਚਿਰ ਆਪਣੇ ਕੋਲ ਪੰਜਾਬੀ ਦਾ ਇਹ ਦਰਪਣ ਪ੍ਰੋਗਰਾਮ ਹੈ ਆਪਾਂ ਪਾਸ਼ ਨੂੰ ਜਰੂਰ ਸੱਦਣੈ। ਉਹ ਦੋਸਤ ਬੰਦਾ ਸੀ ਮੰਨ ਗਿਆ। ਯੂਨੀਵਰਸਿਟੀ ਦੇ ਰਿਜਨਲ ਸੈਂਟਰ ਜਲੰਧਰ ਇਕ ਭਾਰੀ ਸਾਹਿਤਕ ਕਾਨਫਰੰਸ ਸੀ।



Sri Satguru Jagjit Singh Ji eLibrary NamdhariElibrary@gmail.com

ਡਾ. ਰਵੀ ਨੇ ਜੁਝਾਰੂ-ਕਾਵਿ ਬਾਰੇ ਆਪਣਾ ਪੇਪਰ ਪੜ੍ਹਨਾ ਸੀ ਮੈਨੂੰ ਪਤਾ ਸੀ ਕਿ ਪਾਸ਼ ਇੱਥੇ ਲਾਜ਼ਮੀ ਆਵੇਗਾ । ਉਹ ਆਇਆ ਮੈਂ ਉਸ ਨੂੰ ਮਨਾ ਲਿਆ ਤੇ ਪ੍ਰਮਿੰਦਰਜੀਤ ਨੂੰ ਕਿਹਾ ਕਿ ਉਹ ਪਾਸ਼ ਨਾਲ ਗਲਬਾਤ ਕਰੇਗਾ ਉਹ ਵੀ ਮਨ ਗਿਆ । ਮੈਂ ਖੁਸ਼ ਹੋ ਗਿਆ ਕਿ ਪਾਸ਼ ਨੂੰ ਪਹਿਲੀਵਾਰ ਟੀ. ਵੀ. ਤੇ ਅਸੀਂ ਪੇਸ਼ ਕਰਾਂਗੇ । ਉਸਨੇ ਮੈਨੂੰ ਕਿਹਾ ਤੂੰ ਚਲ ਕੇ ਤਿਆਰੀ ਕਰ ਅਸੀਂ ਤੇਰੇ ਮਗਰ ਹੀ ਟੀ.ਵੀ ਸਟੇਸ਼ਨ ਆਏ । ਪਰ ਮੈਂ ਕਿਹਾ ਨਾ ਕਿ ਉਸਦੇ ਦਿਲ 'ਚ ਜੋ ਆਉਂਦਾ ਸੀ ਕਰਦਾ ਉਹ ਆਪਣੀ ਮਰਜ਼ੀ ਹੀ ਸੀ ਮੈਂ ਉਡੀਕਦਾ ਰਿਹਾ ਪਰ ਉਹ ਨਾ ਆਇਆ ।

ਏਸ ਤਰ੍ਹਾਂ ਦੀ ਇਕ ਹੋਰ ਘਟਨਾ—੧੯੮੩ ਦੀ ਗਲ ਮੈਂ ਉਦੋਂ ਮਖਦੂਮਪੁਰੇ 'ਚ ਰਹਿੰਦਾ ਸੀ ਮੇਰੇ ਨਾਲ ਇਕੋ ਹੀ ਮਕਾਨ 'ਚ ਇਕ ਪਾਸੇ ਸਰਦਾਰਜੀਤ ਬਾਵਾ ਰਿਹਾ ਕਰੇ । ਇਕ ਰਾਤ ਪਾਸ਼ ਤੇ ਉਸਦਾ ਇਕ ਸਾਥੀ ਦੀਪ ਕਲੇਰ ਆ ਧਮਕੇ । ਉਹ ਕਾਫੀ ਦੇਰ ਬਾਵਾ ਨਾਲ ਗਲਬਾਤ ਕਰਦੇ ਰਹੇ ਤੇ ਫੇਰ ਮੇਰੇ ਕਮਰੇ 'ਚ ਆ ਗਏ । ਪਾਸ਼ ਕਹੇ ਕਿ ਸਾਰੀ ਰਾਤ ਤੈਨੂੰ ਸੌਣ ਨਹੀਂ ਦੇਣਾ ਗੱਲਾਂ ਕਰਨੀਆਂ ਨੇ ਮੈਂ ਕਿਹਾ ਠੀਕ ਹੈ । ਅਸੀਂ ਕੋਈ ਰਾਤ ਦੇ ਢਾਈ ਤਿੰਨ ਵਜੇ ਤੱਕ ਗੱਪਾਂ ਮਾਰਦੇ ਰਹੇ । ਉਨੀਂ ਦਿਨੀਂ ਅੰਮ੍ਰਿਤਾ ਪ੍ਰੀਤਮ ਨੂੰ ਗਿਆਨ ਪੀਠ ਇਨਾਮ ਮਿਲਿਆ ਸੀ । ਹੁਣ ਤੱਕ ਅੰਮ੍ਰਿਤਾ ਪ੍ਰੀਤਮ ਹੀ ਇਕ ਐਸੀ ਪੰਜਾਬੀ ਲਿਖਾਰਣ ਹੈ ਜਿਸਨੂੰ ਇਹ ਇਨਾਮ ਮਿਲਿਆ । ਅਜੇ ਕਿਸੇ ਵੀ ਹੋਰ ਪੰਜਾਬੀ ਲੇਖਕ ਨੂੰ ਇਹ ਇਨਾਮ ਨਹੀਂ ਮਿਲਿਆ । ਬਰਨਾਲੇ ਪੰਜਾਬੀ ਦਾ ਨਾਵਲਕਾਰ ਬਸੰਤ ਕੁਮਾਰ ਰਤਨ ਮੇਰਾ ਦੋਸਤ ਹੈ । ਉਸਦੇ ਕਹਿਣ ਤੇ ਮੈਂ ਇਕ ਐਲਬਮ ਤਿਆਰ ਕਰ ਰਿਹਾ ਸੀ ਅੰਮ੍ਰਿਤਾ ਨੂੰ ਭੇਟ ਕਰਨ ਲਈ । ਉਸ ਵੇਲੇ ਅੰਮ੍ਰਿਤਾ ਦੀ ਉਮਰ ੬੨ ਸਾਲ ਸੀ । ੩੧ ਅਗਸਤ ਨੂੰ ਉਸਨੇ ੬੩ ਵਰ੍ਹਿਆਂ ਦੀ ਹੋ ਜਾਣਾ ਸੀ ਤੇ ਮੈਂ ੬੩ ਨੌਜੁਆਨ ਲੇਖਕਾਂ ਤੋਂ ਬਹੁਤ ਸੋਹਣੇ ਪੀਲੇ ਪੰਨਿਆਂ ਤੇ ਉਹਨਾਂ ਦੇ ਆਪਣੇ ਹੱਥਾਂ ਨਾਲ ਇਕ ਇਕ ਸਫ਼ਾ ਲਿਖਵਾਇਆ ਹਰੇਕ ਨੂੰ ਇੱਕੋ ਸਵਾਲ ਕਿ ਤੁਸੀਂ ਆਪਣਾ ਉਹ ਪਹਿਲਾ ਅਹਿਸਾਸ ਲਿਖੋ ਜਿਸ ਵੇਲੇ ਤੁਹਾਨੂੰ ਇਹ ਖਬਰ ਮਿਲੀ ਕਿ ਅੰਮ੍ਰਿਤਾ ਪ੍ਰੀਤਮ ਨੂੰ ਗਿਆਨ ਪੀਠ ਇਨਾਮ ਦਿਤਾ ਗਿਆ ਉਸ ਵੇਲੇ ਜੋ ਤੁਸਾਂ ਮਹਿਸੂਸ ਕੀਤਾ । ਮੈਂ ਚਾਹੁੰਦਾ ਸੀ ਕਿ ਪਾਸ਼ ਵੀ ਇਕ ਸਫ਼ਾ ਲਿਖੇ । ਮੈਂ ਉਸ ਨਾਲ ਗੱਲ ਕੀਤੀ ਤਾਂ ਕਹਿਣ ਲੱਗਾ ਮੈਂ ਸਵੇਰੇ ਉਠ ਕੇ ਲਿਖ ਦਿਆਂਗਾ, ਨਾਲ ਨਾਲ ਮੁਸਕਰਾ ਵੀ ਰਿਹਾ ਸੀ ਮੈਨੂੰ ਧੁਰੋਂ ਅੰਦਰੋਂ ਕਿਤੇ ਇਹ ਗਿਆਨ ਹੋ ਗਿਆ ਸੀ ਕਿ ਇਹ ਲਿਖੇਗਾ ਨਹੀਂ ਐਂਵੇ ਟਾਲ ਰਿਹਾ ਹੈ ਪਰ ਮੈਂ ਉਸਨੂੰ ਇਹ ਦਸਣਾ ਨਹੀਂ ਚਾਹੁੰਦਾ ਸੀ । ਮੈਂ ਕਿਹਾ ਠੀਕ ਜਿਵੇਂ ਤੇਰੀ ਮਰਜ਼ੀ ਸਵੇਰ ਲਿਖ ਦੇਵਾਂ । [illegible] ਦੋ ਮੁੰਡੇ ਸਵੇਰੇ ਚਾਰ ਵਜੇ ਉਠਕੇ ਚਲੇ ਗਏ ।

ਮੈਂ ਅਠ ਕੁ ਵਜੇ ਉਠਿਆ ਤਾਂ ਮੈਂ ਪੀਲਾ ਪੰਨਾ ਜੋ ਉਸਦੇ ਸਿਰ੍ਹਾਣੇ ਰੱਖਿਆ, ਵੇਖਿਆ ਕਿ ਸ਼ਾਇਦ ਲਿਖਕੇ ਹੀ ਗਿਆ ਹੋਵੇ ।ਪਾਸ਼ ਦਾ ਉਹ ਖਾਲੀ ਪੰਨਾ ਮੈਂ ਅਜੇ ਵੀ ਓਵੇਂ ਹੀ ਸਾਂਭ ਕੇ ਰਖ ਛਡਿਆ । ਜਿਸ ਤੇ ਹੁਣ ਕਦੀ ਵੀ ਨਹੀਂ ਲਿਖਿਆ ਜਾਵੇਗਾ ।

੧੯੬੭ 'ਚ ਜਲੰਧਰ ਛਾਉਣੀ ਦੇ ਜੈਨ ਹਾਈ ਸਕੂਲ ਤੋਂ ਪਾਸ਼ ਨੇ ਨੌਵੀਂ ਜਮਾਤ ਪਾਸ ਕੀਤੀ ਸੀ । ਇਸੇ ਸਕੂਲ 'ਚ ਇਕ ਦਿਨ ਉਸਦਾ ਸਨਮਾਨ ਕੀਤਾ ਗਿਆ । ਇਸ ਸਨਮਾਨ ਸਮਾਰੋਹ 'ਚ ਸ਼ਾਮਿਲ ਹੋਣ ਲਈ ਮੈਂ ਤੇ ਲਖਵਿੰਦਰ ਜੌਹਲ ਉਚੇਚੇ ਪੁੱਜੇ ਇਹ ਵੇਖਣ ਲਈ ਕਿ ਉਹ ਇਸ ਫੰਕਸ਼ਨ 'ਚ ਕਿਵੇਂ ਛੁਪ ਕੇ ਬੈਠੇਗਾ ਤੇ ਕਿਵੇਂ ਉਹ ਮੁੱਖ ਮਹਿਮਾਨ ਬਣੇਗਾ । ਸੁਖਵਿੰਦਰ ਕੰਬੋਜ ਤੇ ਪਾਸ਼ ਦੇ ਪਿੰਡ ਵਾਲੇ ਉਸਦੇ ਪੱਕੇ ਆੜੀ ਵੀ ਨਾਲ ਸਨ । ਪੇਪਰ ਆਦਿ ਪੜ੍ਹੇ ਗਏ ਭਾਸ਼ਣ ਵੀ ਹੋਏ ਪਾਸ਼ ਨੇ ਨਜ਼ਮਾਂ ਵੀ ਸੁਣਾਈਆਂ । ਉਸਦਾ ਨਜ਼ਮ ਸੁਣਾਉਣ ਦਾ ਅੰਦਾਜ਼ ਬਹੁਤ ਹੀ ਮਾਸੂਮ ਜਿਹਾ ਹੁੰਦਾ ਉਹ ਕਦੀ ਵੀ ਬਾਹਵਾਂ ਉਲਾਰ ਉਲਾਰ ਜਾਂ ਹੋਰ ਇਸ਼ਾਰੇਬਾਜ਼ੀਆਂ ਜਾਂ ਜਨਾਬ, ਹਜ਼ੂਰ ਧਿਆਨ ਕਰਨਾ ਆਦਿ ਹਰਕਤਾਂ ਨਹੀਂ ਸੀ ਕਰਿਆ ਕਰਦਾ, ਉਸ ਦੀ ਨਜ਼ਮ ਦੀ ਇਕ ਇਕ ਸਤਰ ਆਪ ਬੋਲਦੀ ਉਹ ਜਿਵੇਂ ਬੱਸ ਇਕ ਮਾਧਿਅਮ ਸੀ । ਫੇਰ ਛਾਉਣੀ ਦੇ ਇਕ ਬਾਜ਼ਾਰ 'ਚ ਇਕ ਹਲਵਾਈ ਦੀ ਦੁਕਾਨ 'ਚ ਵੜ ਗਏ ਤੇ ਕਾਫੀ ਰਜ ਕੇ ਖਾਧਾ ਪੀਤਾ । ਉਸ ਦਿਨ ਉਸ ਨੇ ਵਿਦੇਸ਼ੀ ਜਿਹੇ ਕਪੜੇ ਪਾਏ ਹੋਏ ਸਨ ਤੇ ਸਿਰ ਵੀ ਇਕ ਟੋਪ ਜਿਹੇ ਨਾਲ ਢਕਿਆ ਹੋਇਆ ਸੀ । ਫੇਰ ਗੱਲ ਹਾਸੇ 'ਚ ਪੈ ਗਈ ਕਿ ਚਲੋ ਜਿੰਨਾ ਚਿਰ ਨਹੀਂ ਸਿਆਣੇ ਜਾਂਦੇ ਉਨੇ ਦਿਨ ਹੀ ਸਹੀ ਵੈਸੇ 'ਉਹ' ਲੱਭਦੇ ਫਿਰਦੇ ਨੇ ਇਹ ਉਸ ਨੇ ਖੁਦ ਹੀ ਕਿਹਾ ਸੀ ਤੇ ਵਿਦੇਸ਼ ਜਾਣ ਲਈ ਤਿਆਰੀ ਕਰ ਰਿਹਾ ਸੀ ।

ਇਸੇ ਦੌਰਾਨ ਇਕ ਹੋਰ ਹਾਦਸਾ ਹੋ ਗਿਆ—ਉਹ ਇਕ ਦਿਨ ਬੜਾ ਘਬਰਾਇਆ, ਹਫਿਆ ਹੋਇਆ—ਮੇਰੇ ਘਰ ਆਇਆ ਮਖ਼ਦੂਮਪੁਰੇ । ਮੈਂ ਅਜੇ ਦਫ਼ਤਰ ਜਾਣ ਦੀ ਤਿਆਰੀ ਹੀ ਕਰ ਰਿਹਾ ਸੀ ਉਸ ਕਿਹਾ ਤੂੰ ਮੇਰੇ ਨਾਲ ਚੱਲ । ਵਿੰਕਲ (ਪਾਸ਼ ਦੀ ਧੀ) ਬਹੁਤ ਸਖ਼ਤ ਬਿਮਾਰ ਹੈ ਉਹਦੀ ਛਾਤੀ ਰੁਕੀ ਪਈ ਹੈ ਅਸੀਂ ਰਾਤ ਮਸੀਂ ਜਾਗ ਜਾਗ ਕੇ ਕੱਟੀ ਹੈ । ਸਵੇਰ ਹੁੰਦੇ ਹੀ ਉਸਨੂੰ ਇਥੇ ਲੈ ਆਏ ਹਾਂ । ਉਸਦਾ ਐਕਸਰੇ ਕਰਵਾਉਣੈ । ਚਲ ਚਲੀਏ । ਅਸੀਂ ਦੋਵੇਂ ਟੀ. ਵੀ. ਸਟੇਸ਼ਨ ਦੇ ਸਾਹਮਣੇ ਢੀਂਡਸਾ ਐਕਸਰੇ ਲੈਬ: 'ਚ ਪਹੁੰਚੇ । ਉਥੇ ਅਰਧ ਬੇਹੋਸ਼ੀ ਦੀ ਹਾਲਤ 'ਚ ਵਿੰਕਲ ਭਾਬੀ ਜੀ ਦੀ ਗੋਦ



Sri Satguru Jagjit Singh Ji eLibrary NamdhariElibrary@gmail.com

ਹੁਣ ਮਸਲਾ ਸੀ ਕਿ ਵਿੰਕਲ ਏਨੀ ਛੋਟੀ ਸੀ ਕਿ ਉਹ ਖੜ ਨਹੀਂ ਸੀ ਸਕਦੀ ਤੇ ਐਕਸਰੇ ਛਾਤੀ ਦਾ ਹੋਣਾ ਸੀ, ਕੀ ਕੀਤਾ ਜਾਵੇ। ਉਸ ਦੀਆਂ ਦੋਵੇਂ ਬਾਹਵਾਂ ਉਪਰ ਵੱਲ ਚੁਕਣੀਆਂ ਸਨ ਤੇ ਉਹਨਾਂ ਨੂੰ ਫੜੀ ਰਖਣਾ ਸੀ ਤੇ ਨਾਲ ਕੰਧ ਨਾਲ ਵੀ ਲਾਈ ਰਖਣਾ ਸੀ ਬੈਕ ਤੋਂ ਐਕਸਰੇ ਹੋਣਾ ਸੀ। ਬੜਾ ਹੀ ਬੇਦਰਦ ਬਣ ਕੇ ਪਾਸ਼ ਨੇ ਇਹ ਕਾਰਜ ਨੇਪਰੇ ਚਾੜ੍ਹਿਆ। ਵਿੰਕਲ ਲਤਾਂ ਮਾਰ ਰਹੀ ਸੀ ਉਹ ਖ਼ਲਾਅ 'ਚ ਲਟਕ ਰਹੀ ਸੀ, ਪਾਸ਼ ਨੇ ਬਾਹਵਾਂ ਉਤਾਂਹ ਕਰਕੇ ਆਪਣੇ ਇਕ ਹੱਥ ਨਾਲ ਹੀ ਦੋਵੇਂ ਬਾਹਵਾਂ ਫੜੀਆਂ ਹੋਈਆਂ ਸਨ। ਮੇਰਾ ਮਨ ਭਰ ਆਇਆ। ਮੈਂ ਭਰੇ ਮਨ ਨਾਲ ਆਪਣੀਆਂ ਤਲੀਆਂ ਉਸਦੇ ਪੈਰਾਂ ਹੇਠ ਰੱਖੀਆਂ ਬੜੀ ਮੁਸ਼ਕਿਲ ਨਾਲ ਉਸਦਾ ਐਕਸਰੇ ਹੋ ਪਿਆ। ਸਮਾਂ ਬਹੁਤ ਥੋੜ੍ਹਾ ਸੀ ਵਿੰਕਲ ਦੀ ਜਾਨ ਖਤਰੇ ਵਿਚ ਸੀ ਉਸਨੂੰ ਸਾਹ ਨਹੀਂ ਸੀ ਆ ਰਿਹਾ। ਐਕਸਰੇ ਮੁਕਣ ਨੂੰ ਸਮਾਂ ਲਗਣਾ ਸੀ। ਪਾਸ਼ ਗਿਲਾ ਐਕਸਰੇ ਹੱਥਾਂ 'ਚ ਫੜੀ ਮਾਹਿਰ ਡਾਕਟਰ ਦੇ ਵੱਲ ਉੱਡ ਤੁਰਿਆ। ਮੈਂ ਤੇ ਭਾਬੀ ਜੀ ਉਸ ਦੀ ਉਡੀਕ ਕਰਦੇ ਰਹੇ। ਉਹ ਆਇਆ ਆਖਣ ਲੱਗਾ ਇਸ ਨੂੰ ਛੇਤੀ ਦਾਖਲ ਕਰਾਉਣਾ ਪੈਣੈਂ ਪਰ ਡਾਕਟਰ ਨੇ ਕਿਹਾ ਖਤਰਾ ਟਲ ਗਿਆ ਪਰ ਥੋੜ੍ਹਾ ਸਮਾਂ ਲੱਗੇਗਾ। ਅਸੀਂ ਉਸਨੂੰ ਦਾਖਲ ਕਰਵਾਇਆ ਪਰ ਪਾਸ਼ ਡੋਲਿਆ ਬਿਲਕੁਲ ਨਹੀਂ।

ਪਾਸ਼ ਨਾਲ ਆਖ਼ਰੀ ਲੰਮੀ ਬੈਠਕ ਨਕੋਦਰ ਵਿਖੇ ਨਵੰਬਰ ੧੯੮੭ 'ਚ ਹੋਈ। ਡੀ. ਏ. ਵੀ. ਕਾਲਜ 'ਚ ਕਵੀ ਦਰਬਾਰ ਸੀ। ਸ਼ਾਇਦ ਕਾਲਜ ਦਾ ਸਲਾਨਾ ਸਮਾਰੋਹ ਮਨਾਇਆ ਜਾ ਰਿਹਾ ਸੀ। ਕਵੀਆਂ ਦੀ ਇਕ ਲੰਮੀ ਕਤਾਰ ਸੀ। ਪਾਸ਼ ਹਮੇਸ਼ਾਂ ਵਾਂਗ ਕਾਲਜ ਦੇ ਲਾਅਨ 'ਚ ਬੈਠਾ ਸੀ। ਅੰਦਰ ਸਮਾਰੋਹ ਚਲ ਰਿਹਾ ਸੀ। ਮੈਨੂੰ ਸੁਨੇਹਾ ਮਿਲਿਆ, ਬਾਹਰ ਪਾਸ਼ ਉਡੀਕਦਾ ਹੈ। ਉਹ ਮੈਨੂੰ ਬੜੇ ਤਪਾਕ ਨਾਲ ਮਿਲਿਆ। ਉਠ ਕੇ ਉਸ ਨੇ ਜੱਫੀ ਪਾ ਲਈ ਤੇ ਮੇਰੇ ਕੋਲੋਂ ਕਈ ਸੂਚਨਾਵਾਂ ਮੰਗੀਆਂ। ਇਕ ਖਬਰ ਸੁਣ ਕੇ ਤਾਂ ਉਹ ਤੜਪ ਉਠਿਆ। ਕਹਿਣ ਲਗਾ, ਨਹੀਂ ਨਹੀਂ ਇਹ ਤਾਂ ਘੋਰ ਬੇਇਨਸਾਫੀ ਹੈ, ਕਿਸੇ ਬਦਕਿਸਮਤ ਦੀ ਜ਼ਿੰਦਗੀ ਤਬਾਹ ਹੋਣ ਜਾ ਰਹੀ ਹੈ। ਆਪਾਂ ਨੂੰ ਇਹ ਵਿਆਹ ਰੁਕਵਾਉਣਾ ਚਾਹੀਦਾ ਹੈ।'' ਮੈਂ ਕਿਹਾ ਹੁਣ ਤਕ ਤਾਂ ਸਭ ਕੁਝ ਵਾਪਰ ਚੁਕਿਆ ਹੋਵੇਗਾ। ਇਹ ਸਾਡੇ ਇਕ ਸਾਂਝੇ ਸ਼ਾਇਰ ਦੋਸਤ ਦੇ ਵਿਆਹ ਦੀ ਖ਼ਬਰ ਸੀ। ਪਾਸ਼ ਸਚਮੁੱਚ ਔਖਾ ਸੀ ਜਿਵੇਂ ਕਿਤੇ ਧੁਰ ਅੰਦਰ ਉਹ ਦਰਦ ਨੂੰ ਮਹਿਸੂਸ ਕਰ ਰਿਹਾ ਸੀ।

ਮੈਂ ਇਸ ਕਵੀ ਦਰਬਾਰ ਵਿਚ ਅਜੇ ਨਜ਼ਮ ਪੜ੍ਹਨੀ ਸੁਣਾਈ ਤਾਂ ਪੂਰੇ ਪੰਡਾਲ 'ਚ ਸੰਨਾਟਾ ਛਾ ਗਿਆ। ਸੁਸਤ ਰਹੇ ਸਰੋਤੇ ਅਚਾਨਕ ਫੁਰਤੀ ਫੜ ਗਏ।

ਸਭ ਤੋਂ ਖਤਰਨਾਕ ਹੁੰਦਾ ਹੈ
ਮੁਰਦਾ ਸ਼ਾਂਤੀ ਨਾਲ ਭਰ ਜਾਣਾ
ਨਾ ਹੋਣਾ ਤੜਪ ਦਾ, ਸਭ ਸਹਿਣ ਕਰ ਜਾਣਾ
ਘਰਾਂ ਤੋਂ ਨਿਕਲਣ ਕੰਮ ਤੇ
ਤੇ ਕੰਮ ਤੋਂ ਘਰ ਜਾਣਾ
ਸਭ ਤੋਂ ਖਤਰਨਾਕ ਹੁੰਦਾ ਹੈ
ਸਾਡੇ ਸੁਪਨਿਆਂ ਦਾ ਮਰ ਜਾਣਾ

ਉਸਦੀ ਕਵਿਤਾ ਦੀ ਗੂੰਜ ਵਿਚ, ਤ੍ਰਿਲੋਕ ਕਾਲੜਾ (ਹੁਣ ਸਵਰਗੀ) ਜਸਵੰਤ ਖਟਕੜ, ਲਖਵਿੰਦਰ, ਮੈਂ ਤੇ ਉਸ ਦੇ ਪਿੰਡਾਂ ਵਾਲੀ ਜੁੰਡਲੀ ਤੁਰ ਜਾ ਰਹੇ ਸੀ ......... ਕੁਝ ਦੇਰ ਬਾਅਦ ਸਾਨੂੰ ਖਿਆਲ ਆਇਆ ਕਿ ਅਸੀਂ 'ਸਾਰੇ ਪਾਗਲ' ਇਕਠੇ ਬੈਠੇ ਹਾਂ। ਕੋਈ ਸਿਆਣਾ ਹੀ ਲਭ ਲਓ। ਜਸਵੰਤ ਖਟਕੜ ਰਿਕਸ਼ੇ ਤੇ ਗਿਆ ਤੇ ਫੰਕਸ਼ਨ 'ਚੋਂ ਲਖਵਿੰਦਰ ਜੌਹਲ ਨੂੰ ਨਾਲ ਲੈ ਆਇਆ। ਪਾਸ਼ ਨੇ ਆਪਣੀਆਂ ਅਮਰੀਕਾ ਵਿਚਲੀਆਂ ਸਾਰੀਆਂ ਗਤੀਵਿਧੀਆਂ ਬਾਰੇ ਢੇਰ ਸਾਰੀ ਜਾਣਕਾਰੀ ਦਿਤੀ। ਤ੍ਰਿਕਾਲਾਂ ਵੇਲੇ ਮੇਲਾ ਛਿੜ ਗਿਆ। ਬਹੁਤ ਬਾਅਦ 'ਚ ਮੈਨੂੰ ਪਤਾ ਲਗਾ ਕਿ ਉਸ ਰਾਤ ਪਾਸ਼ ਤੇ ਉਸਦੀ ਸਾਰੀ ਜੁੰਡਲੀ ਇਕ ਜੀਪ 'ਚ ਬੈਠ ਰਾਤੋ-ਰਾਤ ਉਸ ਸ਼ਾਇਰ ਦੇ ਪਿੰਡ ਜਾ ਪਹੁੰਚੇ।

ਫੇਰ ੨੩ ਮਾਰਚ ੧੯੮੮ ਦਾ ਉਹ ਮਨਹੂਸ ਦਿਨ ਆਇਆ ਜਦ ਮੈਂ ਦਫਤਰ ਪੁੱਜਾ ਤਾਂ ਪੀ. ਟੀ. ਆਈ., ਯੂ. ਐਨ. ਆਈ. ਨਿਊਜ਼ ਏਜੰਸੀਆਂ ਇਹ ਖ਼ਬਰ ਦੇ ਰਹੀਆਂ ਸਨ। ਅਵਤਾਰ ਸਿੰਘ ਸੰਧੂ ਤੇ ਹੰਸ ਰਾਜ ਦਾ ਪਿੰਡ ਤਲਵੰਡੀ ਸਲੇਮ ਵਿਖੇ ਟਿਊਵੈੱਲ ਤੇ ਨਹਾਉਂਦਿਆਂ ਦਾ ਖੇਤਾਂ 'ਚ ਕਤਲ। ਮੈਂ ਬੌਂਦਲ ਗਿਆ। ਦੂਰਦਰਸ਼ਨ ਦੇ ਬਾਹਰ ਪੰਜਾਬੀ ਲੇਖਕ ਧਰਨਾ ਦੇ ਰਹੇ ਸਨ, (ਸਵ.) ਡਾ: ਰਵਿੰਦਰ ਰਵੀ ਭਾਸ਼ਣ ਕਰ ਰਿਹਾ ਸੀ। ਮੈਂ ਦੌੜ ਕੇ ਬਾਹਰ ਗਿਆ ਤੇ ਗੁਰਸ਼ਰਨ ਸਿੰਘ ਭਾਅ ਨੂੰ ਪਾਸ਼ ਦੇ ਕਤਲ ਦੀ ਖਬਰ ਸੁਣਾਈ ਤੇ ਉਹਨਾਂ ਅਗਾਂਹ ਪਰ ਧਰਨਾ ਸੱਥਰ ਦਾ ਰੂਪ ਧਾਰਨ ਕਰ ਗਿਆ। ਉਸਨੇ ਉਸ ਦਿਨ ਦਿਲੀ ਪਹੁੰਚਣਾ ਸੀ ਤੇ ਅਗੋਂ ਉਸਦੀ ਕੈਲੀਫੋਰਨੀਆਂ ਲਈ ਫਲਾਈਟ ਸੀ। ਪਰ ਕੀ ਖਬਰ ਸੀ ਕਿ ਉਸ ਖੇਤਾਂ ਦੇ ਪੁਤ ਨੇ ਖੇਤਾਂ 'ਚ ਢਹਿ ਢੇਰੀ ਹੋ ਜਾਣਾ ਸੀ। ਜਿਸ ਲੋਹੇ ਦੀ ਉਹ ਗਲ ਕਰਦਾ ਸੀ ਉਸ ਲੋਹੇ ਨੇ ਹੀ ਉਸ ਨੂੰ ਖਾ ਜਾਣਾ ਸੀ। ਕੀ ਖਬਰ ਸੀ।

×



Sri Satguru Jagjit Singh Ji eLibrary NamdhariElibrary@gmail.com

# ਐਨਾ ਮਹਿੰਗਾ ?

ਮੂਲ ਲ. ਤਾਲਣਤਾਏ
ਪੰਜਾਬੀ : ਸੁਰਜੀਤ ਖੁਰਸ਼ੀਦੀ

ਫਰਾਂਸ ਅਤੇ ਇਟਲੀ ਦੀਆਂ ਸਰਹੱਦਾਂ ਨਾਲ ਲਗਦੇ ਰੂਮ ਸਾਗਰ ਦੇ ਕੰਢੇ ਤੇ ਇਕ ਨਿੱਕਾ ਜਿਹਾ ਰਾਜ ਹੈ ਜਿਸਦਾ ਨਾਂ ਹੈ ਮੋਨਾਕੋ । ਕਈ ਦਿਹਾਤੀ ਕਸਬਿਆਂ ਦੀ ਵਸੋਂ ਇਸ ਰਾਜ ਦੀ ਵਸੋਂ ਨਾਲੋਂ ਵਧ ਹੀ ਹੋਵੇਗੀ । ਕਿਉਂ ਜੋ ਉਸਦੀ ਕੁਲ ਵਸੋਂ ਲਗ ਭਗ ਸਤ ਹਜਾਰ ਦੀ ਹੈ ਅਤੇ ਜੇ ਕਰ ਸਾਰੀ ਵਸੋਂ ਵਿਚ ਸਾਰੇ ਰਾਜ ਦੀ ਧਰਤੀ ਵੰਡੀ ਜਾਵੇ ਤਾਂ ਹਰ ਵਾਸੀ ਦੇ ਹਿੱਸੇ ਵਿਚ ਇਕ ਏਕੜ ਭੋਂਇ ਵੀ ਨਾ ਆਵੇ । ਪਰ ਇਸ ਨਿੱਕੇ ਜਹੇ ਰਜਵਾੜੇ ਵਿਚ ਇਕ ਅਸਲੀ ਰਜਵਾੜਾ ਹੈ, ਉਸ ਦਾ ਇਕ ਮਹਿਲ ਹੈ ਅਤੇ ਦਰਬਾਰੀ ਹਨ, ਮੰਤ੍ਰੀ ਹਨ, ਅਤੇ ਇਕ ਪਾਦਰੀ ਹੈ, ਜਰਨੈਲ ਹਨ, ਅਤੇ ਇਕ ਫੌਜ ਹੈ ।

ਫੌਜ ਕੋਈ ਵਡੀ ਨਹੀਂ ਹੈ, ਕੁਲ ਨਫਰੀ ਸੱਠਾਂ ਦੀ ਹੈ, ਪਰ ਫੇਰ ਵੀ ਇਹ ਇਕ ਫੌਜ ਹੀ ਹੈ । ਇਸ ਰਾਜ ਵਿਚ ਟੈਕਸ ਲਗਦੇ ਹਨ, ਜਿਵੇਂ ਕਿ ਹੋਰ ਸਾਰੇ ਰਾਜਾਂ ਵਿਚ ਲਗਦੇ ਹੀ ਹਨ । ਤੰਬਾਕੂ ਤੇ ਟੈਕਸ, ਸ਼ਰਾਬਾਂ ਤੇ ਟੈਕਸ ਅਤੇ ਮਹਿਸੂਲ ਚੁੰਗੀ ਟੈਕਸ ਭਾਵ ਕਿ ਓਥੋਂ ਦੇ ਲੋਕ ਹੋਰਨਾਂ ਦੇਸ਼ਾਂ ਦੇ ਲੋਕਾਂ ਵਾਂਗ ਤੰਬਾਕੂ ਅਤੇ ਸ਼ਰਾਬ ਪੀਂਦੇ ਹਨ ਪਰ ਇਹਨਾਂ ਦੀ ਸੰਖਿਆ ਇਤਨੀ ਘੱਟ ਹੈ ਕਿ ਰਾਜੇ ਲਈ ਆਪਣੇ ਦਰਬਾਰੀਆਂ ਅਤੇ ਅਧਿਕਾਰੀਆਂ ਦੀ ਉਦਰ ਪੂਰਤੀ ਇਕ ਮਸਲਾ ਹੋ ਜਾਂਦਾ ਜੇ ਕਰ ਉਹ ਆਮਦਨੀ ਦਾ ਇਕ ਨਵਾਂ ਵਸੀਲਾ ਨਾ ਭਾਲ ਲੈਂਦਾ । ਇਹ ਵਿਸ਼ੇਸ਼ ਆਮਦਨ ਜੂਆ ਘਰਾਂ ਤੋਂ ਪਰਾਪਤ ਹੁੰਦੀ ਸੀ ਜਿਥੇ ਲੋਕ ਜੂਏ ਦੀਆਂ ਖੇਡਾਂ ਖੇਡਦੇ ਸਨ । ਲੋਕ ਖੇਡਦੇ ਸਨ, ਉਹ ਭਾਵੇਂ ਜਿਤਦੇ ਭਾਵੇਂ ਹਾਰਦੇ ਪਰ ਬਾਜ਼ੀ ਦੀ ਅਨੁਪਾਤ ਵਿਚ ਕੁਝ ਭਾਗ ਜੂਆ-ਘਰ ਦੇ ਮਾਲਕ ਨੂੰ ਅਵਸ਼ ਮਿਲਦਾ ਸੀ ਅਤੇ ਆਪਣੇ ਮੁਨਾਫ਼ੇ 'ਚੋਂ ਚੋਖੀ ਰਕਮ ਉਹ ਰਾਜੇ ਨੂੰ ਅਦਾ ਕਰਦਾ ਹੈ । ਇਤਨੀ ਵਡੀ ਅਦਾਇਗੀ ਦਾ ਕਾਰਨ ਇਹ ਹੈ ਕਿ ਸਾਰੇ ਯੂਰਪ ਵਿਚ ਇਹੋ ਇਕ ਜੂਆ-ਖੇਡਣ ਦਾ ਅਦਾਰਾ ਬਾਕੀ ਰਹਿ ਗਿਆ ਹੈ । ਜਰਮਨੀ ਦੇ ਕੁਝ ਕੁ ਰਜਵਾੜੇ ਇਹੋ ਜਹੇ ਜੂਆ-ਘਰ ਚਲਾਇਆ ਕਰਦੇ ਸਨ, ਪਰ ਕੁਝ ਵਰ੍ਹੇ ਹੋਏ ਉਹਨਾਂ ਨੂੰ ਇੰਜ ਕਰਨ ਤੋਂ ਰੋਕ ਦਿਤਾ ਗਿਆ ਸੀ । ਇੰਜ ਰੋਕੇ ਜਾਣ ਦਾ ਕਾਰਨ ਇਹ ਸੀ ਇਹਨਾਂ ਜੂਆ-ਘਰਾਂ ਨੇ ਬਹੁਤ ਹਾਨੀ ਪੁਜਾਈ ਸੀ । ਬੰਦਾ ਆ ਕੇ ਕਿਸਮਤ ਆਜ਼ਮਾਈ ਕਰੇ ਗਾ, ਆਪਣਾ ਸਭ ਕੁਝ ਦਾਅ ਤੇ ਲਗਾ ਦੇਵੇਗਾ ਅਤੇ ਹਾਰ ਜਾਵੇਗਾ, ਫੇਰ ਉਹ ਉਹ ਰਕਮ ਵੀ ਦਾਉ ਤੇ ਲਗਾ ਦੇਵੇਗਾ ਜੋ ਕਿ ਉਸਦੀ ਆਪਣੀ ਨਹੀਂ ਹੁੰਦੀ, ਅਤੇ ਉਹ ਵੀ ਹਾਰ ਦੇਵੇਗਾ ਅਤੇ ਫੇਰ ਮਾਯੂਸੀ ਵਿਚ ਉਹ ਡੁਬ ਮਰੇਗਾ ਜਾਂ ਆਪਣੇ ਆਪ ਨੂੰ ਗੋਲੀ ਮਾਰ ਲਵੇਗਾ । ਇਸ ਲਈ ਜਰਮਨਾਂ ਨੇ ਆਪਣੇ ਹਾਕਮਾਂ ਨੂੰ ਇਸ ਪਰਕਾਰ ਪੈਸੇ ਕਮਾਉਣ ਤੋਂ ਰੋਕ ਦਿਤਾ । ਪਰ ਮੋਨਾਕੋ ਦੇ ਰਾਜੇ ਨੂੰ ਰੋਕਣ ਵਾਲਾ ਕੋਈ ਵੀ ਨਹੀਂ ਸੀ, ਅਤੇ ਇਸ ਦੀ ਉਸ ਦੇ ਪਾਸ ਅਜਾਰੇਦਾਰੀ ਰਹੀ ।

ਇਸ ਲਈ ਹੁਣ ਜਿਹੜਾ ਵੀ ਕੋਈ ਜੂਆ ਖੇਡਣਾ ਚਾਂਹਦਾ ਸੀ ਉਹ ਮੋਨਾਕੋ ਚਲਿਆ ਜਾਂਦਾ ਸੀ । ਉਹ ਜਿਤਦੇ ਭਾਵੇਂ ਹਾਰਦੇ ਪਰ ਰਾਜੇ ਨੂੰ ਲਾਭ ਹਰ ਹਾਲਤ ਵਿਚ ਹੁੰਦਾ ਸੀ । ਪਾਪਾਂ ਬਾਝ ਕਠੀ ਨਾ ਹੋਵੇ, ਜਿਵੇਂ ਕਿ ਕਿਹਾ ਹੀ ਜਾਂਦਾ ਹੈ, ਅਤੇ ਮੋਨਾਕੋ ਦਾ ਰਜਵਾੜਾ ਇਹ ਜਾਣਦਾ ਸੀ ਕਿ ਇਹ ਭੈੜਾ ਕੰਮ ਹੈ, ਪਰ ਉਹ ਕਰੇ ਵੀ ਕੀ ? ਉਸਨੇ ਵੀ ਜੀਵਨ ਬਤੀਤ ਕਰਨਾ ਹੈ । ਨਾਲੇ ਤੰਬਾਕੂ ਤੇ ਸ਼ਰਾਬਾਂ ਤੋਂ ਧਨ ਪਰਾਪਤ ਕਰਨਾ ਵੀ ਚੰਗੀ ਗੱਲ ਨਹੀਂ ਹੈ । ਇਸ ਪਰਕਾਰ ਉਹ ਰਹਿੰਦਾ ਸੀ ਅਤੇ ਰਾਜ ਕਰ ਰਿਹਾ ਸੀ ਅਤੇ ਮਾਯਾ ਨੂੰ ਹੂੰਝਾ ਮਾਰ ਰਿਹਾ ਸੀ ਤੇ ਇਕ ਅਸਲੀ ਰਾਜੇ ਵਾਲੇ ਰੱਖ ਰਖਾਓ ਨਾਲ ਤੇ ਸ਼ਾਨ ਨਾਲ ਦਰਬਾਰ ਲਗਾਂਦਾ ਸੀ ।

ਉਸਨੇ ਆਪਣੀ ਰਸਮ ਤਾਜਪੋਸ਼ੀ ਕੀਤੀ, ਸਵਾਗਤੀ ਜਸ਼ਨ ਕੀਤੇ, ਤੋਹਫੇ ਸੁਗਾਤਾਂ ਵੰਡਦਾ, ਸਜ਼ਾਵਾਂ ਅਤੇ ਮੁਆਫ਼ੀਆਂ ਕਰਦਾ, ਫੋਜ ਦੇ ਮੁਆਇਨੇ ਕਰਦਾ, ਕੌਂਸਲਾਂ ਹੁੰਦੀਆਂ, ਕਾਨੂਨ ਅਤੇ ਅਦਾਲਤਾਂ ਸਨ । ਜਿਵੇਂ ਕਿ ਰਾਜਿਆਂ ਦੇ ਹੋਇਆ ਕਰਦੇ ਹਨ। ਪਰ ਸਭ ਕੁਝ ਹੈ ਸੀ ਛੋਟੀ ਪਧਰ ਤੇ ।

ਹੁਣ ਕੁਝ ਵਰ੍ਹੇ ਹੋਏ ਤਾਂ ਕੀ ਹੋਇਆ ਕਿ ਉਸ ਨਿਕਚੂ ਜਹੇ ਰਜਵਾੜਾ ਸ਼ਾਹੀ ਵਿਚ ਇਕ ਕਤਲ ਹੋ ਗਿਆ । ਉਸ ਰਾਜ ਦੇ ਲੋਕ ਅਮਨ ਪਸੰਦ ਹਨ ਅਤੇ ਪਹਿਲਾਂ ਕਦੇ ਇਹੋ ਜਹੀ ਘਟਨਾ ਨਹੀਂ ਸੀ ਘਟੀ । ਜੱਜ ਪੂਰੇ ਰੱਖ ਰਖਾਓ ਅਤੇ ਵਿਧੀ ਅਨੁਸਾਰ ਬੈਠੇ ਅਤੇ ਪੂਰੇ ਅਦਾਲਤੀ ਢੰਗ ਨਾਲ ਮੁਕਦਾ ਚਲਿਆ । ਜੱਜ ਸਨ, ਕੇਸ ਚਲਾਣ ਵਾਲੇ ਸਨ, ਜਿਯੂਰੀ ਦੇ ਸਦਸ ਸਨ ਅਤੇ ਵਕੀਲ ਸਨ । ਉਹਨਾਂ ਨੇ ਬਹਿਸ ਕੀਤੀ ਅਤੇ ਨਿਰਣਾ ਕੀਤਾ, ਅੰਤਕਾਰ ਉਹਨਾਂ ਨੇ ਕਾਨੂਨ ਦੇ ਅਨੁਸਾਰ ਫੈਸਲਾ ਸੁਣਾਇਆ ਕਿ ਮੁਜਰਮ ਦਾ ਸਿਰ ਕਲਮ ਕੀਤਾ ਜਾਵੇ । ਚੱਲ ਇਹ ਤਾਂ ਹੋਇਆ ਜੋ ਹੋਇਆ । ਉਹਨਾਂ ਨੇ ਸਜ਼ਾ ਦੇ ਕਾਗਜ਼ ਰਾਜੇ ਨੂੰ ਪੇਸ਼ ਕਰ ਦਿਤੇ । ਰਾਜੇ ਨੇ ਸਜ਼ਾ ਪੜ੍ਹੀ ਅਤੇ ਇਸਦੀ ਤਸਦੀਕ ਕਰ ਦਿਤੀ । ਜੇ ਕਰ ਮੌਤ ਦੀ ਸਜ਼ਾ ਹੀ ਦਿਤੀ ਜਾਣੀ ਚਾਹੀਦੀ ਹੈ ਤਾਂ ਦੇ ਦੇਵੋ ।

ਇਸ ਮਾਮਲੇ ਵਿਚ ਕੇਵਲ ਇਕ ਅੜਚਨ ਸੀ, ਉਹ

Sri Satguru Jagjit Singh Ji eLibrary NamdhariElibrary@gmail.com

ਇਹ ਸੀ ਕਿ ਉਹਨਾਂ ਦੇ ਪਾਸ ਨਾਂਹ ਤਾਂ ਕੋਈ ਗੌਲਟੀਨ (ਧੌਣ ਵੱਢ ਦੇਣ ਵਾਲੀ ਇਕ ਤਰ੍ਹਾਂ ਦੀ ਮਸ਼ੀਨ ਉਲਥਾਕਾਰ) ਸੀ ਨਾਂਹ ਹੀ ਕੋਈ ਜੱਲਾਦ ਸੀ। ਵਜ਼ੀਰਾਂ ਨੇ ਮਾਮਲੇ ਤੇ ਸੋਚ ਵਿਚਾਰ ਕੀਤੀ, ਅਤੇ ਫੈਸਲਾ ਕੀਤਾ ਕਿ ਫਰਾਂਸ ਦੀ ਸਰਕਾਰ ਪਾਸੋਂ ਪੁੱਛ ਕੀਤੀ ਜਾਵੇ ਕਿ ਕੀ ਉਹ ਇਕ ਮਸ਼ੀਨ ਅਤੇ ਵਿਸ਼ੇਸ਼ਗ, ਮੁਜਰਿਮ ਦਾ ਸਿਰ ਕਲਮ ਕਰਨ ਲਈ ਉਧਾਰ ਦੇ ਸਕਦੀ ਹੈ, ਅਤੇ ਜੇ ਕਰ ਦੇ ਸਕਦੀ ਹੈ ਤਾਂ ਉਹ ਸੂਚਤ ਕਰੇ ਕਿ ਇਸ ਤੇ ਖ਼ਰਚ ਕੀ ਆਵੇਗਾ ? ਚਿੱਠੀ ਭੇਜੀ ਗਈ। ਹਫਤੇ ਮਗਰੋਂ ਉਤਰ ਆ ਗਿਆ । ਮਸ਼ੀਨ ਅਤੇ ਮਾਹਰ ਉਪਲਬਦ ਹੋ ਸਕਦੇ, ਹਨ ਅਤੇ ਖਰਚ ਹੋਵੇਗਾ ੧੬,੦੦੦ ਫਰਾਂਕ। ਖ਼ਤ ਰਾਜੇ ਦੇ ਪੇਸ਼ ਕੀਤਾ ਗਿਆ । ਉਸ ਨੇ ਇਸ ਬਾਰੇ ਵਿਚਾਰ ਕੀਤਾ। ੧੬,੦੦੦ ਫਰਾਂਕ । "ਇਹ ਸੌਹਰਾ ਤਾਂ ਖੁਦ ਇਤਨੇ ਦੇ ਲਾਇਕ ਨਹੀਂ ਹੈ ।" ਉਸਨੇ ਕਿਹਾ, "ਕੀ ਇਹ ਕਿਵੇਂ ਘੱਟ ਖਰਚੇ ਤੇ ਨਹੀਂ ਕੀਤਾ ਜਾ ਸਕਦਾ ? ਆਹੋ, ੧੬,੦੦੦ ਫਰਾਂਕ ਦੀ ਰਕਮ ਤਾਂ ਸਾਰੀ ਵਸੋਂ ਦੇ ਦੋ ਫਰਾਂਕ ਪ੍ਰਤੀ ਜੀ ਤੋਂ ਵੀ ਵਧ ਬਣਦੀ ਹੈ। ਲੋਕਾਂ ਨੇ ਇਹ ਸਹਿਣ ਨਹੀਂ ਕਰਨਾ ਅਤੇ ਇਸ ਨਾਲ ਹੱਲਾ ਗੁੱਲਾ ਆਰੰਭ ਹੋ ਜਾਵੇਗਾ।

ਇਸ ਲਈ ਸੋਚ ਵਿਚਾਰ ਕਰਨ ਲਈ ਇਕ ਕੌਂਸਲ ਸਦੀ ਗਈ ਕਿ ਕੀ ਕੀਤਾ ਜਾਣਾ ਚਾਹੀਦਾ ਹੈ ਅਤੇ ਫੈਸਲਾ ਕੀਤਾ ਗਿਆ ਕਿ ਇਸੇ ਪ੍ਰਕਾਰ ਦੀ ਇਕ ਬੇਨਤੀ ਇਟਲੀ ਦੇ ਰਾਜੇ ਨੂੰ ਭੇਜੀ ਜਾਵੇ। ਫਰਾਂਸ ਦੀ ਸਰਕਾਰ ਜਮਹੂਰੀ ਹੈ ਅਤੇ ਰਾਜਿਆਂ ਲਈ ਆਦਰ ਸਤਿਕਾਰ ਨਹੀਂ ਰੱਖਦੀ । ਪਰ ਇਟਲੀ ਦਾ ਰਾਜਾ ਇਕ ਰਾਜਾ ਭਰਾ ਸੀ ਅਤੇ ਇਹ ਕਾਰਜ ਸਸਤਾ ਕੀਤੇ ਜਾਣ ਲਈ ਮਨਾਇਆ ਜਾ ਸਕੇਗਾ । ਇਕ ਪੱਤ੍ਰ ਲਿਖਿਆ ਗਿਆ ਜਿਸ ਦਾ ਜੁਵਾਬ ਵੀ ਛੇਤੀ ਹੀ ਮਿਲ ਗਿਆ।

ਇਟਲੀ ਦੀ ਸਰਕਾਰ ਨੇ ਲਿਖਿਆ ਸੀ ਕਿ ਉਹਨਾਂ ਨੂੰ ਮਸ਼ੀਨ ਅਤੇ ਵਿਸ਼ੇਸ਼ਗ ਭੇਜ ਕੇ ਖੁਸ਼ੀ ਹੋਵੇਗੀ ਅਤੇ ਇਸ ਵਿਚ ੧੨,੦੦੦ ਫਰਾਂਕ ਲਾਗਤ ਆਵੇਗੀ ਸਮੇਤ ਸਫਰ ਖ਼ਰਚ ਦੇ । ਇਹ ਚੋਖਾ ਸਸਤਾ ਸੀ, ਪਰ ਫੇਰ ਵੀ ਇਹ ਬਹੁਤ ਜਾਪਦਾ ਸੀ। ਉਹ ਬਦਮਾਸ਼ ਇਤਨੀ ਰਕਮ ਖ਼ਰਚ ਕਰਨ ਦੇ ਯੋਗ ਨਹੀਂ ਸੀ। ਅਜੇ ਵੀ ਦੋ ਪ੍ਰਤੀ ਵਿਅਕਤੀ ਟੈਕਸ ਵਾਧਾ ਹੋਵੇਗਾ। ਇਕ ਕੌਂਸਲ ਮੁੜ ਬੁਲਾਈ ਗਈ । ਉਹਨਾਂ ਨੇ ਵਿਚਾਰ ਵਟਾਂਦਰਾ ਕੀਤਾ ਕਿ ਘਟ ਖ਼ਰਚੇ ਨਾਲ ਇਹ ਕਾਰਜ ਕਿਂਝ ਨੇਪਰੇ ਚਾੜ੍ਹਿਆ ਜਾਵੇ । ਕੀ ਸੈਨਕਾਂ ਵਿਚੋਂ ਕੋਈ ਇਕ ਜਣਾ ਸਹਿਜੇ ਹੀ ਇਕ ਕੰਮ ਨਹੀਂ ਕਰ ਸਕੇਗਾ ? ਜਰਨੈਲ ਨੂੰ ਸਦਕੇ ਪੁਛਿਆ ਗਿਆ ਕਿ ਕੀ ਕੋਈ ਸੈਨਕ ਉਪਲਬਧ ਕਰਵਾ ਸਕਦਾ ਹੈ, ਜੋ ਇਸ ਬੰਦੇ ਦਾ ਸਿਰ ਕਲਮ ਕਰ ਸਕੇ ? ਜੰਗ ਵਿਚ ਵੀ ਤਾਂ ਇਹ ਬੰਦੇ ਮਾਰਦੇ ਹੀ ਹੁੰਦੇ ਹਨ। ਅਸਲ ਵਿਚ, ਇਸੇ ਕਾਰਜ ਲਈ ਤਾਂ ਉਹਨਾਂ ਨੂੰ ਸਿਖਲਾਈ ਦਿਤੀ ਜਾਂਦੀ ਹੈ । ਇਸ ਬਾਰੇ ਜਰਨੈਲ ਨੇ ਆਪਣੇ ਸੈਨਕਾਂ ਨੂੰ ਟੋਹਿਆ। ਪਰ ਕਿਸੇ ਵੀ ਸੈਨਕ ਨੇ ਹਾਮੀ ਨਾ ਭਰੀ। ਨਹੀਂ ਉਹਨਾ ਨੇ ਕਿਹਾ, "ਸਾਨੂੰ ਨਹੀਂ ਪਤਾ ਇਹ ਕਾਰਜ ਕਿਵੇਂ ਕੀਤਾ ਜਾਂਦਾ ਹੈ, ਸਾਨੂੰ ਇਹੋ ਜਹੀਆਂ ਗੱਲਾਂ ਦੇ ਬਾਰੇ ਨਹੀਂ ਸਿਖਲਾਈ ਦਿੱਤੀ ਜਾਂਦੀ।"

ਹੁਣ ਕੀਤਾ ਕੀ ਜਾਵੇ ? ਮੰਤ੍ਰੀਆ ਨੇ ਮੁੜ ਵਿਚਾਰ ਕੀਤੀ ਅਤੇ ਸਿਫ਼ਾਰਿਸ਼ ਕੀਤੀ। ਉਹਨਾਂ ਨੇ ਇਕ ਕਮੀਸ਼ਨ ਬੈਠਾਇਆ, ਇਕ ਕਮੇਟੀ ਤਿਆਰ ਕੀਤੀ, ਅਤੇ ਇਕ ਸਬ ਕਮੇਟੀ ਵੀ, ਅਤੇ ਅੰਤਕਾਰ ਉਹਨਾਂ ਨੇ ਫੈਸਲਾ ਕੀਤਾ ਕਿ ਬਹਿਤਰ ਇਹ ਹੋਵੇਗਾ ਕਿ ਮੌਤ ਦੀ ਸਜ਼ਾ ਨੂੰ ਉਮਰ ਕੈਦ ਦੀ ਸਜ਼ਾ ਵਿਚ ਬਦਲ ਦਿਤਾ ਜਾਵੇ। ਇਝ ਰਾਜਾ ਆਪਣੀ ਰਹਿਮ ਭਾਵਨਾ ਦਾ ਪਰਦਰਸ਼ਨ ਵੀ ਕਰ ਸਕੇਗਾ ਅਤੇ ਇਹ ਸਸਤਾ ਵੀ ਰਹੇਗਾ।

ਰਾਜੇ ਨੇ ਇਸ ਤੇ ਸਹਿਮਤੀ ਦੇ ਦਿਤੀ ਅਤੇ ਇੰਝ ਮਾਮਲਾ ਤੈ ਹੋ ਗਿਆ । ਹੁਣ ਬੱਸ ਇੱਕ ਹੀ ਅੜਿੱਕਾ ਸੀ ਕਿ ਉਧਰ ਕੈਦੀ ਦੇ ਲਈ ਕੋਈ ਢੁਕਵੀਂ ਜੇਲ੍ਹ ਨਹੀਂ ਸੀ। ਕਿਵੇਂ ਨਾ ਕਿਵੇਂ ਉਹਨਾਂ ਨੂੰ ਇਕ ਥਾਂ ਲਭ ਹੀ ਗਈ ਇਸ ਕੰਮ ਦੇ ਲਈ, ਅਤੇ ਉਹਨਾਂ ਨੇ ਉਸ ਗਭਰੂ ਨੂੰ ਓਥੇ ਡੱਕ ਦਿਤਾ ਤੇ ਉਸ ਤੇ ਇਕ ਬੰਦੇ ਦੀ ਡਿਯੂਟੀ ਲਗਾ ਦਿਤੀ ਪਹਿਰੇ ਲਈ। ਉਸ ਪਹਿਰੇਦਾਰ ਨੇ ਸ਼ਾਹੀ ਰਸੋਈ ਤੋਂ ਉਸ ਕੈਦੀ ਦੇ ਲਈ ਖਾਣਾ ਵੀ ਲਿਆਣਾ ਹੁੰਦਾ।

ਕੈਦੀ ਉਥੇ ਰਹਿੰਦਾ ਰਿਹਾ ਕਿ ਇਕ ਵਰ੍ਹਾ ਬੀਤ ਗਿਆ। ਪਰ ਜਦੋਂ ਵਰ੍ਹਾ ਬੀਤੀਆ ਤਾਂ ਰਜਵਾੜੇ ਨੇ ਆਪਣੇ ਆਮਦਨ ਖ਼ਰਚ ਦੇ ਵੇਰਵੇ ਤੇ ਝਾਤੀ ਮਾਰਦਿਆਂ ਦਿਕ ਦਿਨ ਖ਼ਰਚ ਦੀ ਇਕ ਨਵੀ ਮੱਦ ਦੇਖੀ। ਇਹ ਮੁਜਰਮ ਦੀ ਸੰਭਾਲ ਦਾ ਖ਼ਰਚ ਸੀ, ਪਰ ਇਹ ਕੋਈ ਛੋਟੀ ਰਕਮ ਨਹੀਂ ਸੀ । ਖ਼ਾਸ ਤੌਰ ਤੇ ਰਖਿਆ ਪਹਿਰੇਦਾਰ ਸੀ ਅਤੇ ਬੰਦੇ ਦਾ ਭੋਜਨ ਦਾ ਖ਼ਰਚ ਸੀ । ਇਸ ਜੋੜ ਬਨਦਾ ਸੀ ਸਾਲਾਨਾ ੬੦੦ ਫਰਾਂਕ ਅਤੇ ਭੈੜੀ ਗੱਲ ਇਹ ਸੀ ਕਿ ਉਹ ਬੰਦਾ ਅਜੇ ਜੁਆਨ ਸੀ ਅਤੇ ਸੇਹਤਮੰਦ ਵੀ, ਅਜੇ ਉਹ ਪੰਜਾਹ ਵਰ੍ਹੇ ਵੀ ਜੀ ਸਕਦਾ ਸੀ। ਜਦੋਂ ਸਾਰਾ ਲੇਖਾ ਜੋਖਾ ਕੀਤਾ ਗਿਆ ਤਾਂ ਮਾਮਲਾ ਗੰਭੀਰ ਲਗਾ। ਇੰਝ ਨਹੀਂ ਚਲ ਹੋਣਾ । ਇਸ ਲਈ ਰਾਜੇ ਨੇ ਆਪਣੇ ਵਜ਼ੀਰ ਸੱਦੇ ਅਤੇ ਕਿਹਾ

"ਇਸ ਬਦਮਾਸ਼ ਨਾਲ ਸਿਝਣ ਦੇ ਲਈ ਕੋਈ ਸਸਤਾ ਤਰੀਕਾ ਕਢੋ ਬਈ, ਚਾਲੂ ਯੋਜਨਾ ਬਹੁਤ ਖ਼ਰਚੇ ਵਾਲੀ ਹੈ।"

ਅਤੇ ਮੰਤ੍ਰੀ ਸਿਰਜੋੜ ਕੇ ਸੋਚਣ ਲਗੇ, ਸੋਚਦੇ ਰਹੇ ਕਿ

Sri Satguru Jagjit Singh Ji eLibrary NamdhariElibrary@gmail.com

ਉਹਨਾਂ ਚੋਂ ਇਕ ਨੇ ਕਿਹਾ, "ਭਦਰ ਪੁਰਸ਼ੋ, ਮੇਰੇ ਖਿਆਲ 'ਚ ਆਪਾ ਨੂੰ ਪਹਿਰੇਦਾਰ ਹਟਾ ਦੇਣਾ ਚਾਹੀਦਾ ਹੈ ।" ਪਰ ਫੇਰ, ਇਕ ਵਜ਼ੀਰ ਨੇ ਕਿਹਾ, "ਇਹ ਬੰਦਾ ਨਸ ਜਾਵੇਗਾ ।" "ਫੇਰ ਕੀ ਹੈ', ਪਹਿਲੇ ਬੁਲਾਰੇ ਨੇ ਕਿਹਾ, "ਨਸ ਜਾਵੇ, ਫਾਹਾ ਮੁੱਕੇ ਪਰ੍ਹੇ ।" ਉਹਨਾਂ ਨੇ ਆਪਣੀ ਸੋਚ ਵਿਚਾਰ ਦਾ ਸਿੱਟਾ ਰਾਜੇ ਨੂੰ ਦਸਿਆ ਅਤੇ ਉਹ ਉਹਨਾਂ ਦੇ ਨਾਲ ਸਹਿਮਤ ਹੋ ਗਿਆ । ਪਹਿਰੇਦਾਰ ਨੂੰ ਹਟਾ ਦਿਤਾ ਗਿਆ । ਪਹਿਰੇਦਾਰ ਨੂੰ ਹਟਾ ਦਿਤਾ, ਅਤੇ ਉਹ ਉਡੀਕਣ ਲੱਗ ਪਏ ਕਿ ਹੁਣ ਹੁੰਦਾ ਕੀ ਹੈ ! ਜੋ ਕੁਝ ਵਾਪਰਿਆ ਉਹ ਇਹ ਹੈ ਕਿ ਖਾਣੇ ਦੇ ਵੇਲੇ ਮੁਜਰਿਮ ਬਾਹਰ ਆਇਆ ਅਤੇ ਪਹਿਰੇਦਾਰ ਨੂੰ ਉਥੇ ਨਾ ਦੇਖ ਕੇ ਉਹ ਆਪ ਸ਼ਾਹੀ-ਰਸੋਈ ਨੂੰ ਚਲਿਆ ਗਿਆ, ਖਾਣਾ ਲਿਅਣ ਦੇ ਲਈ । ਜੋ ਕੁਝ ਵੀ ਉਸਨੂੰ ਦਿਤਾ ਗਿਆ ਉਹ ਜੇਲ੍ਹ ਨੂੰ ਲੈ ਆਇਆ, ਬੂਹਾ ਬੰਦ ਕਰਕੇ ਅੰਦਰ ਬੈਠ ਗਿਆ । ਅਗਲੇ ਦਿਨ ਵੀ ਇਹੋ ਹੋਇਆ । ਉਹ ਠੀਕ ਸਮੇ ਤੇ ਭੋਜਨ ਲੈਣ ਲਈ ਗਿਆ, ਪਰ ਜਿਥੋਂ ਤੀਕ ਤ੍ਰਿ ਦੌੜ ਜਾਣ ਵਾਲੀ ਗੱਲ ਸੀ, ਇਹੋ ਜਿਹਾ ਕੋਈ ਵੀ ਸੰਕੇਤ ਨਹੀਂ ਸੀ ਕੀ ਕੀਤਾ ਜਾਵੇ ? ਉਹਨਾਂ ਨੇ ਮਾਮਲੇ ਤੇ ਮੁੜ ਵਿਚਾਰ ਕੀਤੀ ।

"ਸਾਨੂੰ ਉਸਨੂੰ ਸਾਫ ਸਾਫ ਕਹਿਣਾ ਹੋਵੇਗਾ," ਉਹਨਾਂ ਨੇ ਕਿਹਾ, "ਕਿ ਅਸੀਂ ਉਸਨੂੰ ਰੱਖਣਾ ਨਹੀਂ ਚਾਂਹਦੇ । ਇਸ ਮੰਤਵ ਲਈ ਨਿਆਂ ਮੰਤ੍ਰੀ ਨੇ ਉਸਨੂੰ ਤਲਬ ਕੀਤਾ ।

"ਤੂੰ ਦੌੜ ਕਿਉਂ ਨਹੀਂ ਜਾਂਦਾ ? ਮੰਤ੍ਰੀ ਨੇ ਕਿਹਾ, ਤੇਰੇ ਤੇ ਕੋਈ ਪਹਿਰੇਦਾਰ ਨਹੀਂ ਹੈ । ਤੂੰ ਜਿਥੇ ਮਨ ਚਾਹੇ ਚਲਿਆ ਜਾ, ਰਾਜੇ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ।

"ਮੈਂ ਜਾਣਦਾ ਹਾਂ ਕਿ ਮਹਾਰਾਜ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ, ਉਸਨੇ ਉਤ੍ਰ ਦਿਤਾ "ਪਰ ਮੇਰੇ ਲਈ ਚਲੇ ਜਾਣ ਦੇ ਲਈ ਕੋਈ ਥਾਂ ਨਹੀਂ ਹੈ । ਮੈਂ ਕੀ ਕਰ ਸਕਦਾ ਹਾਂ ? ਤੁਸੀ ਮੈਨੂੰ ਸਜ਼ਾ ਦੇ ਕੇ ਮੇਰਾ ਚਾਲ ਚਲਣ ਭੈੜਾ ਕਰ ਕੇ ਰੱਖ ਦਿਤਾ ਹੈ । ਮੈਨੂੰ ਹੁਣ ਕੇਹੜਾ ਮੂੰਹ ਲਗਾਵੇਗਾ ? ਇਸ ਤੋਂ ਇਲਾਵਾ ਹੁਣ ਮੇਰਾ ਕੰਮ ਵੀ ਜਾਂਦਾ ਰਿਹਾ । ਤੁਸੀਂ ਮੈਨੂੰ ਕਿਤੇ ਦਾ ਨਹੀਂ ਛਡਿਆ । ਭੈੜਾ ਹਾਲ ਕਰ ਛਡਿਆ ਹੈ । ਇਹ ਚੰਗੀ ਗੱਲ ਨਹੀਂ ਹੈ । ਪਹਿਲੀ ਗੱਲ ਤਾਂ ਇਹ ਹੈ ਕਿ ਤੁਸੀਂ ਜਦੋਂ ਮੈਨੂੰ ਮੌਤ ਦੀ ਸਜ਼ਾ ਸੁਣਾਈ ਸੀ ਤਾਂ ਉਸ ਤੇ ਅਮਲ ਕੀਤਾ ਹੁੰਦਾ । ਪਰ ਤੁਸਾਂ ਕੀਤਾ ਨਹੀਂ । ਇਕ ਗੱਲ ਤਾਂ ਹੋਈ ਇਹ । ਮੈਂ ਇਸ ਬਾਰੇ ਕੋਈ ਸ਼ਿਕਾਇਤ ਨਹੀਂ ਕੀਤੀ । ਫੇਰ ਤੁਸੀਂ ਉਮਰ ਕੈਦ ਦੀ ਸਜ਼ਾ ਸੁਣਾ ਦਿਤੀ ਅਤੇ ਮੇਰਾ ਖਾਣਾ ਲਿਆਣ ਦੇ ਲਈ ਇਕ ਪਹਿਰੇਦਾਰ ਨਿਯੁਕਤ ਕਰ ਦਿਤਾ । ਮੈਂ ਫੇਰ ਵੀ ਕੋਈ ਸ਼ਿਕਾਇਤ ਨਾ ਕੀਤੀ । ਪਰ ਹੁਣ ਤੁਸੀਂ ਚਾਂਹਦੇ ਹੋ ਕਿ ਮੈਂ ਚਲਿਆ ਜਾਵਾਂ ! ਇਸ ਗੱਲ ਨਾਲ ਮੈਂ ਸਹਿਮਤ ਨਹੀਂ ਹੋ ਸਕਦਾ । ਤੁਸੀਂ ਜੋ ਮਰਜੀ ਹੈ ਕਰ ਲਵੋ, ਪਰ ਮੈਂ ਜਾਵਾਂ ਗਾ ਨਹੀਂ ।

ਹੁਣ ਕੀਤਾ ਕੀ ਜਾਵੇ ? ਕੌਂਸਲ ਇਕ ਵਾਰ ਫੇਰ ਸੱਦੀ ਗਈ । ਹੁਣ ਉਹਨਾਂ ਦੇ ਲਈ ਰਾਹ ਕੇਹੜਾ ਰਹਿ ਗਿਆ ਸੀ ? ਬੰਦਾ ਤਾਂ ਜਾ ਨਹੀਂ ਸੀ ਰਿਹਾ । ਉਹਨਾਂ ਨੇ ਸਿਰ ਜੋੜ ਕੇ ਵਿਚਾਰਾਂ ਕੀਤੀਆਂ । ਉਸ ਤੋਂ ਛੁਟਕਾਰੇ ਦਾ ਇਕੋ ਇਕ ਰਾਹ ਇਹ ਸੀ ਕਿ ਉਸਨੂੰ ਪੈਨਸ਼ਨ ਦੇਣ ਦੀ ਪੇਸ਼ਕਸ਼ ਕੀਤੀ ਜਾਵੇ । ਉਹਨਾਂ ਨੇ ਮਾਰਾਜੇ ਨੂੰ ਇਹੋ ਬੇਨਤੀ ਕਰ ਦਿਤੀ । ਉਹਨਾਂ ਨੇ ਅਰਜ਼ ਕੀਤੀ ਕਿ ਇਸ ਬਲਾ ਤੋਂ ਛੁਟਕਾਰਾ ਪਾਣ ਦਾ ਹੋਰ ਕੋਈ ਵੀ ਰਾਹ ਰਹਿ ਨਹੀਂ ਗਿਆ । ਪੈਨਸ਼ਨ ੬੦੦ ਫਰਾਂਕ ਨਿਸਚਤ ਕੀਤੀ ਗਈ ਅਤੇ ਕੈਦੀ ਨੂੰ ਦਸ ਦਿਤਾ ਗਿਆ ।

"ਠੀਕ ਹੈ ਜਨਾਬ, "ਜੇ ਕਰ ਬਾਕਾਇਦਾ ਅਦਾਇਗੀ ਕੀਤੀ ਜਾਂਦੀ ਰਹੀ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ਹੈ । ਇਸ ਸ਼ਰਤ ਤੇ ਮੈਂ ਚਲੇ ਜਾਣ ਦੇ ਲਈ ਰਜ਼ਾਮੰਦ ਹਾਂ ।"

ਇੰਝ ਮਾਮਲਾ ਤੈ ਹੋ ਗਿਆ । ਇਕ ਵਰ੍ਹੇ ਦੀ ਰਕਮ ਦਾ ਇਕ ਤਿਹਾਈ ਉਸਨੇ ਪੇਸ਼ਗੀ ਲੈ ਲਿਆ ਅਤੇ ਰਾਜੇ ਦੇ ਦੇਸ਼ ਤੋਂ ਚਲਿਆ ਗਿਆ । ਰੇਲ ਦੁਆਰਾ ਰਾਜ ਤੋਂ ਬਾਹਰ ਜਾਣ ਲਈ ਕੇਵਲ ਪੰਦਰਾਂ ਮਿੰਟ ਲੱਗੇ ਅਤੇ ਉਹ ਸੀਮਾ ਤੋਂ ਪਾਰ ਜਾ ਵਸਿਆ ਜਿਥੇ ਉਸਨੇ ਕੁਝ ਭੋਇ ਖਰੀਦ ਲਈ ਅਤੇ ਬਾਜ਼ਰ ਲਈ ਕੁਝ ਵੀਜ ਵਿਜਾਈ ਆਰੰਭ ਕਰ ਦਿਤੀ ਅਤੇ ਆਰਾਮ ਨਾਲ ਆਪਣਾ ਜੀਵਨ ਬਤੀਤ ਕਰਨ ਲਗਾ । ਉਹ ਪੈਨਸ਼ਨ ਲੈਣ ਸਮੇਂ ਸਿਰ ਜਾਂਦਾ । ਪੈਨਸ਼ਨ ਲੈ ਕੇ ਉਹ ਜੂਆ-ਘਰ ਨੂੰ ਚਲਿਆ ਜਾਂਦਾ ਅਤੇ ਦੋ ਜਾਂ ਤਿਨ ਫਰਾਂਕ ਦਾਅ ਤੇ ਲਗਾਂਦਾ, ਕਦੇ ਹਾਰਦਾ ਅਤੇ ਕਦੇ ਜਿਤ ਜਾਂਦਾ, ਫੇਰ ਘਰ ਪਰਤ ਜਾਂਦਾ । ਉਹ ਸੁਖ ਚੈਨ ਨਾਲ ਜੀਵਨ ਬਤੀਤ ਕਰਨ ਲਗਾ ।

ਚੰਗੀ ਗੱਲ ਇਹ ਸੀ ਕਿ ਉਸਨੇ ਜੁਰਮ ਕਿਸੇ ਅਜਿਹੇ ਦੇਸ਼ ਵਿਚ ਨਹੀਂ ਸੀ ਕੀਤਾ ਜਿਥੇ ਕਿਸੇ ਬੰਦੇ ਦਾ ਸਿਰ ਕਲਮ ਕੀਤੇ ਜਾਣ ਤੇ ਕਿਸੇ ਨੂੰ ਕੋਈ ਮੁਸ਼ਕਿਲ ਪੇਸ਼ ਨਹੀਂ ਆਂਦੀ ਜਾਂ ਉਸ ਨੂੰ ਜੀਵਨ ਭਰ ਜੇਲ੍ਹ ਵਿਚ ਬੰਦ ਰੱਖਣ ਵਿਚ ਕੋਈ ਔਕੜ ਹੁੰਦੀ ।

(ਇਹ ਕਹਾਣੀ ਮੁਪਾਸਾਂ ਦੀ ਇਕ ਕਹਾਣੀ ਨੂੰ ਆਧਾਰ ਬਣਾ ਕੇ ਲਿਖੀ ਗਈ)

×


Sri Satguru Jagjit Singh Ji eLibrary NamdhariElibrary@gmail.com

ਖ਼ ਬ ਰ ਨਾ ਮਾ

## ਸਚ ਖੰਡ ਪੱਤ੍ਰ ਦਾ ੨੦੦ਵਾਂ ਪਤਰ ਰੀਲੀਜ਼

ਤਖਤ ਸੱਚ ਖੰਡ ਸ੍ਰੀ ਹਜ਼ੂਰ ਸਾਹਿਬ ਗੁਰਦਵਾਰਾ ਬੋਰਡ ਨੰਦੇੜ (ਮਹਾਰਾਸ਼ਟਰ) ਵਲੋਂ ਧਾਰਮਕ ਮਾਸਕ ਪਤਰ 'ਸਚ ਖੰਡ ਪਤਰ' ਕਈਆਂ ਸਾਲਾਂ ਤੋਂ ਬਹੁਤ ਬਾਕਾਇਦਗੀ ਅਤੇ ਸ਼ਾਨ ਨਾਲ ਚਲ ਰਿਹਾ ਹੈ । ਪਤਰ ਵਲੋਂ ੨੦੦ਵਾਂ ਅੰਕ ਰੀਲੀਜ਼ ਕਰਨ ਤੇ ਜੁਬਲੀ ਸਮਾਗਮ ੧੦ ਮਈ ੧੯੯੧ ਨੂੰ ਕੀਤਾ ਗਿਆ । ਇਸ ਅਵਸਰ ਤੇ ਇਸ ਪੱਤ੍ਰ ਵਿਚ ਲਿਖਣ ਵਾਲੇ ਲੇਖਕਾਂ ਸੰਪਾਦਕਾਂ ਨੂੰ ਸਨਮਾਨਤ ਕੀਤਾ ਗਿਆ । ਪਤਰ ਦੀਆਂ ਪ੍ਰਾਪਤੀਆਂ ਨੂੰ ਲਸ਼ਕਾਉਂਦਾ ਅਤੇ ਇਸ ਦੇ ਸਹਿਯੋਗੀਆਂ ਨੂੰ ਯਾਦ ਕਰਦਾ ਵਿਸ਼ੇਸ਼ ਅੰਕ ਅਨੇਕਾਂ ਲੇਖਾਂ ਅਤੇ ਤਸਵੀਰਾਂ ਨਾਲ ਸਜਿਆ ਪਿਆ ਹੈ । ਕਿਸੇ ਧਾਰਮਕ ਸੰਸਥਾਂ ਵਲੋਂ ਮਿਆਰੀ ਪਰਚਾ ਕਢਣਾ ਫਿਰ ਉਸ ਸਬੰਧੀ ਸਮਾਗਮ ਕਰਨੇ, ਲੇਖਕਾਂ ਸੰਪਾਦਕਾਂ ਦੀ ਘਾਲਣਾ ਨੂੰ ਵਡਿਆਉਣਾ ਇਹ ਘੱਟ ਹੀ ਵੇਖਣ ਨੂੰ ਮਿਲਿਆ ਹੈ । ਇਸ ਕਾਰਜ ਵਿਚ ਤਖਤ ਸੱਚ ਖੰਡ ਗੁਰਦੁਆਰਾ ਬੋਰਡ ਦੇ ਪਰਬੰਧਕ ਸੱਚ ਮੁਚ ਬਾਜ਼ੀ ਲੈ ਗਏ ਹਨ । ਇਸ ਪਤਰ ਨੂੰ ਕਾਮਯਾਬ ਕਰਨ ਵਿਚ ਇਸ ਦੇ ਸਾਬਕਾ ਸੰਪਾਦਕ ਸ: ਨਿਰਵੈਰ ਸਿੰਘ ਅਰਸ਼ੀ ਦਾ ਉਘਾ ਯੋਗਦਾਨ ਹੈ ਅਤੇ ਵਰਤਮਾਨ ਸਮੇਂ ਵਿਚ ਸ. ਗੁਰਚਰਨ ਸਿੰਘ ਸੰਘਾ ਬੜੀ ਯੋਗਤਾ ਨਾਲ ਪਰਚਾ ਚਲਾਈ ਜਾ ਰਹੇ ਹਨ ਅਤੇ ਪੱਧਰ ਵੀ ਬਣਾਈ ਰੱਖ ਰਹੇ ਹਨ ।

ਗੁਰਦੁਆਰਾ ਬੋਰਡ ਦੇ ਪ੍ਰਧਾਨ ਸ. ਲੱਡੂ ਸਿੰਘ ਮਹਾਜਨ, ਸੁਪਰਡੰਟ ਸ: ਰਣਜੀਤ ਸਿੰਘ, ਸਕੱਤਰ ਸ: ਗੁਲਾਬ ਸਿੰਘ ਕੰਧਾਰਵਾਲੇ ਅਤੇ ਸੰਪਾਦਕ ਸ. ਗੁਰਚਰਨ ਸਿੰਘ ਸੰਘਾ ਨੂੰ ਇਸ ਅਵਸਰ ਤੇ ਵਧਾਈਆਂ ਅਰਪਿਤ ਕਰਦੇ ਹਾਂ ।

—ਜਗਦੀਸ਼ ਸਿੰਘ

## ਵਿਸਾਖੀ ਫੁਟਬਾਲ ਟਰਾਫੀ ਨਾਮਧਾਰੀ ਕਲੱਬ ਨੇ ਜਿੱਤੀ

ਰੋਪੜ—ਨਾਮਧਾਰੀ-ਏ ਟੀਮ ਨੇ ਇਥੇ ਸਥਾਨਕ ਗੌਰਮਿੰਟ ਕਾਲਜ ਦੀ ਗਰਾਊਂਡ ਵਿਚ ਕਰਾਇਆ ਗਿਆ ਪਹਿਲਾ ਤਿੰਨ ਦਿਨਾ ਵਿਸਾਖੀ ਫੁੱਟਬਾਲ ਟੂਰਨਾਮੈਂਟ, ਜੋਸ਼ ਪਾਲੀਮਾਰ ਕੁਰਾਲੀ ਦੀ ਟੀਮ ਨੂੰ ਫਾਈਨਲ ਵਿਚ ਹਰਾ ਕੇ ੨੧ ਅਪ੍ਰੈਲ ਨੂੰ ਜਿੱਤ ਲਿਆ ।

ਟੂਰਨਾਮੈਂਟ ਦਾ ਉਦਘਾਟਨ ਸ੍ਰੀ ਐਸ.ਕੇ. ਰਾਣਾ ਮੈਨੇਜਿੰਗ ਡਾਇਰੈਕਟਰ ਏ. ਆਰ. ਸੀ. ਨੇ ਕੀਤਾ। ਟੂਰਨਾਮੈਂਟ ਵਿਚ ੧੪ ਟੀਮਾਂ ਨੇ ਭਾਗ ਲਿਆ । ਪਹਿਲੇ ਦਿਨ ਜੋਸ਼ ਪਾਲੀਮਾਰ ਕੁਰਾਲੀ, ਆਈ.ਟੀ.ਆਈ; ਰੋਪੜ, ਲਾਡਲ ਕਲੱਬ, ਸ਼ਹੀਦ ਬਾਬਾ ਦੀਪ ਸਿੰਘ ਕਲੱਬ ਘਨੌਲੀ, ਨਾਮਧਾਰੀ ਏ ਅਤੇ ਬੀ ਟੀਮਾਂ, ਗੋਸਲਾਂ ਕਲੱਬ ਤੇ ਡਾ: ਅੰਬੇਦਕਰ ਕਲੱਬ ਦੀਆਂ ਟੀਮਾਂ ਨੇ ਬਹੁਤ ਜ਼ੋਰਦਾਰ ਖੇਡ ਦਾ ਪ੍ਰਦਰਸ਼ਨ ਕੀਤਾ ।

ਦੂਜੇ ਦਿਨ ਜੋਸ਼ ਪਾਲੀਮਾਰ ਕੁਰਾਲੀ ਨੇ ਆਈ.ਟੀ. ਆਈ. ਰੋਪੜ ਨੂੰ ੧-੦ ਗੋਲ ਨਾਲ, ਨਾਮਧਾਰੀ 'ਏ' ਨੇ ਲਾਡਲ ਕਲੱਬ ਨੂੰ ੩-੧ ਗੋਲ ਨਾਲ, ਖਰੜ ਅੰਬੇਦਕਰ ਕਲੱਬ ਨੇ ਚਨਾਲੋਂ ਕਲੱਬ ਨੂੰ ੧-੦ ਗੋਲ ਨਾਲ ਹਰਾਇਆ। ਸੈਮੀਫਾਈਨਲ ਵਿਚ ਜੋਸ਼ ਪਾਲੀਮਾਰ ਕਰਾਲੀ ਨੇ ਗੋਸਲਾ ਨੂੰ ੧-੦ ਨਾਲ ਤੇ ਨਾਮਧਾਰੀ 'ਏ' ਨੇ ਸ਼ਹੀਦ ਬਾਬਾ ਦੀਪ ਸਿੰਘ ਕਲੱਬ ਘਨੌਲੀ ਨੂੰ ੩-੦ ਗੋਲਾਂ ਨਾਲ ਹਰਾਇਆ ।

## ਜਲੰਧਰ ਵਿਚ ਸਾਹਿਤਕ ਸਰਗਰਮੀਆਂ

ਪਿਛਲੇ ਦਿਨੀਂ ਜਲੰਧਰ ਦੇ ਸਾਹਿਤਕ ਮਾਹੌਲ ਵਿਚ ਕਾਫੀ ਸਰਗਰਮੀ ਰਹੀ ਹੈ । ਪੰਜਾਬ ਦੀ ਸਭ ਤੋਂ ਪੁਰਾਣੀ ਤੇ ਮਜ਼ਬੂਤ ਸੰਸਥਾ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਕੈਨੇਡਾ ਤੋਂ ਆਏ ਪ੍ਰਸਿਧ ਇਤਿਹਾਸਕ ਨਾਵਲਕਾਰ ਸ. ਕੇਸਰ ਸਿੰਘ ਨਾਲ ਇਕ ਮਿਲਣੀ ਦਾ ਪ੍ਰਬੰਧ ਕੀਤਾ ਗਿਆ । ਉਸ ਉਪਰੰਤ ਅਮਰੀਕਾ ਤੋਂ ਭਾਰਤ ਆਏ ਸ਼ਾਇਰ ਸ੍ਰੀ ਮੁਰਸ਼ਦ ਬੁਟਰਵੀ ਨਾਲ ਇਕ ਸ਼ਾਮ ਦਾ ਪਰਬੰਧ ਕੀਤਾ ਗਿਆ । ਵੀਕਲੀ ਸਿਮਰਨ ਜਮਾਂ ਸਿਮਰਨ ਸਾਹਿਤ ਸੰਗਮ ਨੇ ਆਪਣੀਆਂ ਸਰਗਰਮੀਆਂ ਜਾਰੀ ਰਖੀਆਂ । ਇਸ ਵਲੋਂ ਪ੍ਰੀਤ ਹੋਟਲ ਵਿਚ ਇਕ ਸਮਾਗਮ ਕਵੀ ਬਲਵਿੰਦਰ ਸਿੰਘ ਦੇ ਸਨਮਾਨ ਵਿਚ ਕੀਤਾ ਗਿਆ । ਇਸ ਸਮਾਗਮ ਦੇ ਮੁਖ ਮਹਿਮਾਨ ਸਨਮਾਨਤ ਸਾਹਿਤਕਾਰ ਦੇ ਵੱਡੇ ਭਾਈ ਪ੍ਰਸਿਧ ਵਿਦਵਾਨ ਪ੍ਰਿ: ਸਤਿਬੀਰ ਸਨ ਜਿਨ੍ਹਾਂ ਦੇ ਵਿਚਾਰਾਂ ਨੇ ਸਭ ਨੂੰ ਪ੍ਰਭਾਵਤ ਕੀਤਾ । ਪ੍ਰਧਾਨਗੀ ਮੰਡਲ ਚੋਂ ਸ: ਚਤਰ ਸਿੰਘ ਐਡਵੋਕੇਟ ਨੇ ਭਾਵ ਪੂਰਤ ਤਕਰੀਰ ਕੀਤੀ । ਸਿਮਰਨ ਦਾ ਵਿਸ਼ੇਸ਼ ਅੰਕ ਰੀਲੀਜ਼ ਕੀਤਾ ਗਿਆ । ਬਹੁਤ ਸਾਰੇ ਕਵੀਆਂ ਨੇ ਕਵਿਤਾਵਾਂ ਪੜ੍ਹੀਆਂ ਅਤੇ ਗੀਤ ਸੰਗੀਤ ਹੋਇਆ ।

ਵੀਕਲੀ ਸਿਮਰਨ ਅਤੇ ਦਰਬਾਰਿ-ਅਦਬ ਵਲੋਂ ਮਹਾਨ ਸੂਰਬੀਰ ਸਿੱਖ ਜਰਨੈਲ ਸ: ਜੱਸਾ ਸਿੰਘ ਰਾਮਗੜੀਆ ਦਾ ਜਨਮ ਦਿਨ ਰੋਜ਼ ਵੈਲੀ ਨਰਸਰੀ ਬਸ਼ਤੀ ਨੌ ਜਲੰਧਰ ਵਿਚ


Sri Satguru Jagjit Singh Ji eLibrary NamdhariElibrary@gmail.com

ਮਨਾਇਆ ਗਿਆ । ਸ: ਰਛਪਾਲ ਸਿੰਘ ਪਾਲ ਸ਼ਰੋਮਣੀ ਕਲਾਕਾਰ ਪੰਜਾਬ ਦੇ ਰਫੀ ਮੁਖ ਮਹਿਮਾਨ ਸਨ । ਸ: ਅਵਤਾਰ ਸਿੰਘ ਨਜ਼ਾਤਮ ਨਗਰ ਨੇ ਸਿਮਰਨ ਦਾ ਵਿਸ਼ੇਸ਼ ਅੰਕ ਰੀਲੀਜ਼ ਕੀਤਾ । ਮੁਖਵਕਤਾ ਡਾ. ਜਸਵੰਤ ਸਿੰਘ ਜੱਸ ਸਨ । ਸ: ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸ: ਨਰਿੰਜਨ ਸਿੰਘ ਸਾਥੀ, ਸ. ਕਰਤਾਰ ਸਿੰਘ ਮਰਵਾਹਾ ਨੇ ਸ: ਜੱਸਾ ਸਿੰਘ ਬਾਰੇ ਵਿਚਾਰ ਅਰਪਿਤ ਕੀਤੇ । ਸ੍ਰੀਮਤੀ ਸੁਰਜੀਤ ਕੌਰ ਨੂਰ ਸਕੱਤਰ ਗੁਰੂ ਨਾਨਕ ਵੈਲਫੇਅਰ ਟਰੱਸਟ ਵਲੋਂ ਸਮਾਗਮ ਲਈ ਵਿਸ਼ੇਸ਼ ਸਹਿਯੋਗ ਦਿਤਾ ਗਿਆ ।

ਸਾਹਿਤਕ ਅਤੇ ਸਭਿਆਚਾਰਕ ਸੰਸਥਾ 'ਫੁਲਕਾਰੀ' ਵਲੋਂ ਵੀ ਦੋ ਸਮਾਗਮ ਕੀਤੇ ਗਏ । ਪਹਿਲਾ ਸਮਾਗਮ ਏ.ਪੀ.ਜੇ ਕਾਲਜ ਵਿਚ ਸ: ਭੁਪਿੰਦਰ ਸਿੰਘ ਆਈ.ਏ.ਐਸ. ਦੀ ਕਹਾਣੀਆਂ ਦੀ ਨਵੀਂ ਪੁਸਤਕ 'ਸੂਰਜਾ ਮੂਰਜਾ ਧੁੱਪ ਚੜਾ' ਉਪਰ ਗੋਸ਼ਟੀ ਰੂਪ ਵਿਚ ਕੀਤਾ ਗਿਆ । ਲਖਵਿੰਦਰ ਜੌਹਲ ਅਤੇ ਡਾ: ਕੀਰਤੀ ਕੇਸਰ ਵਲੋਂ ਪਰਚੇ ਪੜ੍ਹੇ ਗਏ ਅਤੇ ਬੋਲਣ ਵਾਲਿਆਂ ਦੀ ਵਾਹਵਾ ਲੰਮੀ ਲਿਸਟ ਵਿਚ ਡਾ. ਜਗਤਾਰ, ਜਸਵੰਤ ਸਿੰਘ ਵਿਰਦੀ, ਵਰਿਆਮ ਸੰਧੂ, ਪ੍ਰਿੰ: ਵੀਨਾ ਦਾਦਾ, ਸਵਿਤੋਜ, ਗੁਰਬਖਸ਼ ਸਿੰਘ ਬੰਨੋਆਣਾ ਆਦਿ ਸ਼ਾਮਲ ਸਨ । ਕੰਵਰ ਇਮਤਿਆਜ਼ ਨੇ ਸਟੇਜ ਸੰਚਾਲਨ ਕੀਤਾ ਅਤੇ ਸ: ਭੁਪਿੰਦਰ ਸਿੰਘ ਨੇ ਠੋਸ ਤਕਰੀਰ ਰਾਹੀਂ ਪ੍ਰਸ਼ਨਾਂ ਦਾ ਸਮਾਧਾਨ ਕੀਤਾ ।

ਫੁਲਕਾਰੀ ਵਲੋਂ ਦੂਸਰੀ ਗੋਸ਼ਟੀ ਗੌ: ਇਨਸਰਵਿਸ ਸੈਂਟਰ ਜਲੰਧਰ ਵਿਚ ਹੋਈ । ਇਸ ਵਿਚ ਸ. ਜਸਵੰਤ ਸਿੰਘ ਵਿਰਦੀ ਦੀ ਨਵੀਂ ਪੁਸਤਕ 'ਮੇਰੀਆਂ ਸ੍ਰੇਸ਼ਟ ਕਹਾਣੀਆਂ' ਉਤੇ ਵਿਚਾਰ ਚਰਚਾ ਹੋਈ । ਪਰਚਾ ਪ੍ਰੋ: ਵਿਨੋਦ ਸ਼ਾਹੀ ਅਤੇ ਪ੍ਰੋ: ਗੁਰਲਾਲ ਸਿੰਘ ਹੋਰਾਂ ਪੜ੍ਹੇ । ਪ੍ਰਧਾਨਗੀ ਮੰਡਲ ਵਿਚ ਡਾ: ਕੁਲਬੀਰ ਸਿੰਘ ਕਾਂਗ, ਸ੍ਰੀ ਸੁਰੇਸ਼ ਸੇਠ, ਪ੍ਰਿੰ: ਤਰਲੋਚਨ ਸਿੰਘ ਭਾਟੀਆ ਅਤੇ ਬੀਬੀ ਪ੍ਰਕਾਸ਼ ਕੌਰ ਸਨ । ਬਹਿਸ ਦਾ ਆਰੰਭ ਪ੍ਰੋ. ਗੁਰਲਾਲ ਸਿੰਘ ਨੇ ਕੀਤਾ, ਸ: ਵਰਿਆਮ ਸੰਧੂ, ਬਲਦੇਵ ਸਿੰਘ ਧਾਲੀਵਾਲ਼ ਅਤੇ ਪ੍ਰਧਾਨਗੀ ਮੰਡਲ ਦੇ ਵਿਦਵਾਨਾਂ ਨੇ ਚਰਚਾ 'ਚ ਭਾਗ ਲਿਆਂ । ਪਰਚਾ ਲੇਖਕਾਂ ਨੇ ਪਰਚਿਆਂ ਤੇ ਉਠੇ ਨੁਕਤਿਆਂ ਦੇ ਉਤਰ ਦਿਤੇ । ਜਸਵੰਤ ਸਿੰਘ ਵਿਰਦੀ ਨੇ ਸਭ ਪਾਸਿਓ ਉਠਾਏ ਗਏ ਪ੍ਰਸ਼ਨ ਚਿਨ੍ਹਾਂ ਤੇ ਭਾਵ ਪੂਰਤ ਚਰਚਾ ਕੀਤੀ ਅਤੇ ਧਨਵਾਦ ਦੀ । ਤਕਰੀਰ ਨਾਲ ਸਭਾ ਸਮਾਪਤ ਹੋਈ । ਮੰਚ ਸੰਚਾਲਨ ਕੰਵਰ ਇਮਤਿਆਜ਼ ਦਾ ਸੀ ।

——

## ਦਿਲੀ ਦੀ ਰਿਪੋਰਟ

—ਸੰਤ ਸਤਿਨਾਮ ਸਿੰਘ

### ਨਵੇਂ ਮਕਾਨ ਦੀ ਖੁਸ਼ੀ

ਸ: ਸੋਹਨ ਸਿੰਘ ਦਰਸ਼ਨ ਸਿੰਘ ਜੀ ਵਿਸ਼ਨੂ ਗਾਰਡਨ ਖਿਆਲਾ ਨਵੀਂ ਦਿਲੀ ਵਿਚ ਆਪਣੇ ਨਵੇਂ ਮਕਾਨ ਦੀ ਖੁਸ਼ੀ ਵਿਚ ਹਵਨ ਕਰਵਾਇਆ ਅਤੇ ਸੁਖ ਸਾਂਦ ਲਈ ਅਰਦਾਸ ਕੀਤੀ । ਧਰਮ ਕਾਰਜਾਂ ਲਈ ਮਾਇਆ ਅਰਦਾਸ ਕਰਵਾਈ । ਵਰਿਆਮ ਨੂੰ ੨੫ ਰੁਪੈ ਅਰਪਿਤ ਕੀਤੇ ।

### ਨਵੀਂ ਖੂਹੀ ਦਾ ਟੱਪ

ਬੀਤੇ ਦਿਨੀਂ ਸ: ਸੁਲੱਖਣ ਸਿੰਘ ਠੇਕੇਦਾਰ B-18, ਜੰਤਾ ਕਾਲੋਨੀ ਨਵੀਂ ਦਿਲੀ-੨੭ ਦੀ ਖੂਹੀ ਦਾ ਟੱਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾ ਦੁਆਰਾ ਲਾਇਆ ਗਿਆ । ਇਸ ਤੋਂ ਪਹਿਲਾਂ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ । ਵਰਿਆਮ ਵਾਸਤੇ ੫੧/- ਰੁਪੈ ਸਹਿਯੋਗ ਭੇਜਿਆ ਗਿਆ ।

### ਮਾਤਾ ਕਰਤਾਰ ਕੌਰ ਦਾ ਵਰ੍ਹੀਣਾ

ਸ: ਹਰਭਜਨ ਸਿੰਘ ਖੁਰਾਨਾ ਗੁਰੂ ਨਾਨਕ ਨਗਰ, ਨਵੀਂ ਦਿਲੀ-੧੮ ਦੇ ਮਾਤਾ ਜੀ ਸ੍ਰੀਮਤੀ ਕਰਤਾਰ ਕੌਰ (ਸੁਪਤਨੀ ਸੰਤ ਸੰਤ ਸਿੰਘ ਖੁਰਾਨਾ) ਦੇ ਵਰ੍ਹੀਨੇ ਸਮੇਂ ਰਮੇਸ਼ ਨਗਰ, ਨਾਮਧਾਰੀ ਧਰਮਸਾਲਾ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਾਠ ਦਾ ਭੋਗ ਪਾਇਆ ਗਿਆ ਅਤੇ ਲੰਗਰ ਕੀਤਾ ਗਿਆ । ਵਰਿਆਮ ਨੂੰ ੩੧/- ਰੁਪਏ ਭੇਟ ਕੀਤੇ ਗਏ ।

### ਅਨੰਦ ਕਾਰਜ

ਸ: ਬਲਵਿੰਦਰ ਸਿੰਘ ਜੀ ੧੦੩-ਨਾਮਧਾਰੀ ਕਾਲੋਨੀ, ਨਵੀਂ ਦਿਲੀ ਦੀ ਸਪੁਤਰੀ ਬੀਬੀ ਤਜਿੰਦਰ ਕੌਰ ਦਾ ਆਨੰਦ ਕਾਰਜ ਕਾਕਾ ਸੁਖਵਿੰਦਰ ਸਿੰਘ ਸਪੁਤਰ ਸ: ਨੰਦ ਸਿੰਘ ਜੀ ਮੇਰਠ ਵਾਲਿਆਂ ਨਾਲ ੧੫ ਮਈ ੧੯੯੧ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿਲੀ ਵਿਚ ਹੋਇਆ । ਇਸ ਸ਼ੁਭ ਮੌਕੇ ਤੇ ਸ: ਬਲਵਿੰਦਰ ਸਿੰਘ ਜੀ ਨੇ ਵਰਿਆਮ ਨੂੰ ੫੦ ਰੁਪਏ ਭੇਜੇ ਹਨ ।



Sri Satguru Jagjit Singh Ji eLibrary NamdhariElibrary@gmail.com

# ਪ੍ਰਤੀਕਰਮ

ਤੁਹਾਡਾ ਹਾਸਿਲ (ਅਪਰੈਲ ਅੰਕ) ਠੀਕ ਇਕ ਕਰਮ ਯੋਗੀ ਵਾਲਾ ਹਾਸਿਲ ਹੈ। ਪੜ੍ਹ ਕੇ ਚੰਗਾ ਲਗਾ ਹੈ।

ਸਾਡਾ (ਮੇਰਾ) ਹਾਸਿਲ ਵੀ ਤੁਸਾਂ ਲਿਖ ਦਿਤਾ ਹੈ। ਕਰਮ ਦੀ ਪ੍ਰੇਰਣਾ ਜਗਾਉਂਦਾ ਹੈ ਮੇਰੇ ਲਈ। ਤੁਹਾਨੂੰ ਯਾਦ ਕਰਦੇ ਹੀ ਰਹੀਦਾ ਹੈ। ਪਰਚਾ ਐਤਕਾਂ ਤੁਸਾਂ ਚੁੱਪ ਚੁਪੀਤੇ ਲੋਟ ਆਕਾਰ ਦਾ ਕੱਢ ਦਿੱਤਾ ਹੈ। ਪੜ੍ਹਣ ਵਾਲਾ ਹੈ ਸਾਰਾ ਹੀ, ਅਰਥਾਤ ਪੜ੍ਹਣ ਵਿਚ ਚੰਗਾ ਲਗਾ ਹੈ।

**ਅਮਰ ਭਾਰਤੀ**
ਦਿਲੀ

ਪਟਿਆਲੇ 'ਵਰਿਆਮ' ਦੇ ਕੁਝ ਅੰਕ ਪੜ੍ਹਣ ਨਸੀਬ ਹੋਏ। ਪਰਚਾ ਖੂਬਸੂਰਤ ਹੈ। ਪੜ੍ਹਾਈ ਤੇ ਗਮੇਂ ਰੋਜ਼ਗਾਰ ਨੇ ਭਾਵੇਂ ਕਾਫੀ ਕੁਝ ਨਾਲੋਂ ਤੋੜ ਦਿਤਾ ਹੈ ਫਿਰ ਵੀ ਮੌਕਾ ਪਾ ਕੇ ਉਰਾਂ, ਪਰਾਂ ਤੋਂ ਮਟੀਰੀਅਰ ਕੱਠਾ ਕਰ ਪੜ ਹੀ ਲਈਦਾ ਹੈ।

'ਹਾਜ਼ਿਰ ਗੈਰਹਾਜ਼ਿਰ' ਮਜ਼ੇਦਾਰ ਹੋਣ ਦੇ ਨਾਲ ਨਾਲ ਜਾਣਕਾਰੀ ਭਰਪੂਰ ਵੀ ਹੈ। ਮੇਰੇ ਸ਼ਹਿਰ (ਪਟਿਆਲੇ) 'ਵਰਿਆਮ' ਸ਼ਾਇਦ ਹੁਣ ਹੀ ਪੁੱਜਾ ਹੈ।

ਸ਼ਾਲਾ ਲਖਵਿੰਦਰ ਜੌਹਲ ਏਨੇ ਹੀ ਬੇਬਾਕ ਰਹਿਣ। ਨਜ਼ਮਾਂ, ਗ਼ਜ਼ਲਾਂ ਨੇ ਖੂਬਸੂਰਤੀ 'ਚ ਵਾਧਾ ਹੀ ਕੀਤਾ ਹੈ ਪਰਚੇ ਦੇ ਵਿਚ। ਸੱਚੀਂ। ਟਾਈਟਲ ਤੇ ਨਜ਼ਮ ਫੱਬਦੀ ਹੈ।

**ਦਵੀ ਦਵਿੰਦਰ**
ਸਮਾਣਾ (ਪਟਿਆਲਾ)

ਐਤਕਾਂ ਦੀ ਤਸਵੀਰ ਸਤਿਗੁਰੂ ਜੀ ਦੀ ਨਵੀਨਤਾ ਤੇ ਠੰਡ ਪਾਉਣ ਵਾਲੀ ਆਈ। ਤੁਹਾਡਾ ਸੰਪਾਦਕੀ ਬੜਾ ਲਾਚੀਲਾ ਹੁੰਦਾ ਏ। ਹੋਲੇ ਦੇ ਕਬੀ ਦਰਬਾਰ ਦੀ ਰਿਪੋਰਟ ਤੋਂ ਆਨੰਦ ਮਿਲਿਆ।

**ਜਸਵੰਤ ਸਿੰਘ ਜੱਸ**
ਦਿਲੀ

ਮੈਂ ਤੁਹਾਡੇ ਸਤਿਕਾਰੇ ਪਰਚੇ ਵਰਿਆਮ ਦਾ ਨਿਰੰਤਰ ਪਾਠਕ ਹਾਂ। ਇਹ ਸਾਨੂੰ ਨਾਮਧਾਰੀ ਸਭਿਆਚਾਰ ਅਤੇ ਦੁਨੀਆਵੀ ਮਾਮਲਿਆਂ ਸਬੰਧੀ ਸਾਰੀ ਵਾਕਫੀ ਅਤੇ ਸਾਹਿਤ ਪ੍ਰਦਾਨ ਕਰਦਾ ਹੈ। ਤੁਹਾਡੇ ਸਮਰਪਣ ਅਤੇ ਵਰਿਆਮ ਨੂੰ ਮਿਆਰੀ ਪਰਚਾ ਬਣਾਉਣ ਦੀ ਘਾਲਣਾ ਲਈ ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ। ਮੈਂ ਪਰਮਾਤਮਾ ਅਗੇ ਅਰਦਾਸ ਕਰਦਾ ਹਾਂ ਕਿ ਵਰਿਆਮ ਦਿਨ ਦੁਗਣੀ ਰਾਤ ਚੌਗੁਣੀ ਉਨਤੀ ਕਰੇ।

**ਦੇਵ ਸਿੰਘ ਸੱਗੂ**
ਭਿਲਾਈ (ਦੁਰਗ)
ਐਮ.ਪੀ.


DO YOU WANT ATTRACTIVE PRINTING :

**For Letter Pads, Bill Books, Cash Memos, Receipts, Visiting Cards, Rate Lists, Forms, Marriage Card & Titles of Books & Magazines Etc.**

Then kindly contact please :

**NAMDHARI PRINTERS**

**(WARIAM PRESS)**

**Ladowali Road, Opp. Jalandhar Ex-Servicemen Transport,**

**JALANDHAR-14400**





Sri Satguru Jagjit Singh Ji eLibrary NamdhariElibrary@gmail.com

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ


# RAJPAL

## The Leading Name in Construction Machinery



CONCRETE MIXER 10/7 CFT

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers



CONCETE MIXER 7/5

Phones Office : 529033
Factory : 501973
Resi. : 536093

# BALWANT SINGH & SONS

Office: 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp, C-70 NEW DELHI-110064


Sri Satguru Jagjit Singh Ji eLibrary NamdhariElibrary@gmail.com

Registered No. PB/JL—253 MONTHLY WARIAM JUNE 1991
Ladowali Rd, Jalandhar-144001.
Registered with the Registrar of News Papers for India No. 26453/75

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ







## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

**PLEASE CONTACT**

Phones : Office : 2528411
„ : 2510345
Resi. : 6845441

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।

Sri Satguru Jagjit Singh Ji eLibrary NamdhariElibrary@gmail.com